ਆਦਾਨ ਪ੍ਰਦਾਨ ਪੁਸਤਕਮਾਲਾ

# ਕਿੱਸਾ ਪੰਜਾਬ

ਸੰਪਾਦਕ

ਡਾ. ਹਰਿਭਜਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਪੰਜਾਬੀ ਕਿੱਸਾ

ਪੰਜਾਬੀ ਬੋਲੀ ਤੇ ਪੰਜਾਬੀ ਸਭਿਆਚਾਰ ਨੂੰ ਆਪਣੀ ਧਰਤੀ ਦੇ ਨੇੜੇ ਰਹਿਣ ਦਾ ਸ਼ੌਕ ਹੈ। ਭਾਵੇਂ ਪੰਜਾਬੀ ਲੋਕ ਸਭਿਅਤਾ ਦੇ ਹਰ ਨਵੇਂ ਤੇ ਗੁੰਝਲਦਾਰ ਵੇਰਵੇ ਨੂੰ ਅਪਨਾਉਣ ਲਈ ਤਿਆਰ-ਬਰ-ਤਿਆਰ ਰਹਿੰਦੇ ਹਨ, ਪਰ ਉਹ ਆਪਣੀ ਪਹਿਲ-ਪੁਰਾਣੀ ਤੇ ਸਾਦਾ ਜੀਵਨ-ਜੁਗਤ ਪ੍ਰਤੀ ਵਫ਼ਾਦਾਰ ਰਹਿੰਦੇ ਹਨ। ਧਰਮ ਅਤੇ ਕਲਾ ਦੋਵੇਂ ਖੇਤਰ ਇਸ ਅਡੋਲ ਸਾਦਗੀ ਦੀ ਗਵਾਹੀ ਭਰਦੇ ਹਨ। ਏਥੋਂ ਦੀ ਮਿੱਟੀ ਵਿਚੋਂ ਉਗਮਿਆ ਨਾ ਧਰਮ ਗੁੰਝਲਦਾਰ ਹੈ ਅਤੇ ਨਾ ਹੀ ਨਾਚ, ਸੰਗੀਤ, ਕਵਿਤਾ ਜਾਂ ਉਸਾਰੀ-ਕਲਾ। ਨਵੀਨਤਾ ਨੂੰ ਬਹੁਤ ਤੇਜ਼ੀ ਨਾਲ ਅਪਨਾਉਣ ਵਾਲਾ ਪੰਜਾਬ ਇਸੇ ਸਾਦਗੀ ਸਦਕਾ ਹੀ ਅਡੋਲ ਬਣਿਆ ਰਹਿੰਦਾ ਹੈ, ਅਤੇ ਇਸ ਦੇ ਪੈਰ ਆਪਣੀ ਪੁਰਾਣੀ ਅਤੇ ਡੂੰਘੀ ਪਰੰਪਰਾ ਵਿਚ ਟਿਕੇ ਰਹਿੰਦੇ ਹਨ।

ਨਵੀਨਤਾ ਅਤੇ ਪਰੰਪਰਾ ਦਾ ਇਹ ਸਹਿਜ ਸੁਮੇਲ ਹੀ ਪੰਜਾਬੀ ਕਿੱਸਿਆਂ ਦਾ ਨਿੱਖੜਵਾਂ ਗੁਣ ਹੈ। ਮਧਕਾਲੀ ਪੰਜਾਬ ਨੇ ਬਾਹਰੋਂ ਆਉਣ ਵਾਲੇ ਹਮਲਾਵਰਾਂ ਤੋਂ ਬਹੁਤ ਕੁਝ ਅਪਨਾਇਆ, ਪਰ ਆਪਣੀ ਸਾਦਗੀ ਦੇ ਜ਼ੋਰ ਤੇ ਉਸ ਨੂੰ ਇਉਂ ਆਪਣੇ ਅਨੁਸਾਰ ਢਾਲ ਲਿਆ ਕਿ ਅੱਜ ਪਛਾਨਣਾ ਵੀ ਮੁਸ਼ਕਲ ਹੈ ਕਿ ਇਸ ਦਾ ਅਸਲਾ ਦੇਸੀ ਹੈ ਜਾਂ ਪਰਦੇਸੀ। ਜੇ ਬੋਲੀ ਦੀਆਂ ਜੜਾਂ ਫੋਲੀਏ ਤਾਂ ਲਗਦਾ ਹੈ ਕਿ ਇਹ ਪਰਦੇਸੀ ਸ਼ਬਦ ਹੈ ਤੇ ਕਵਿਤਾ ਦੀ ਇਹ ਵੰਨਗੀ ਪਰਦੇਸੀ ਹਮਲਾਵਰਾਂ ਦੇ ਨਾਲ ਹੀ ਪੰਜਾਬ ਆ ਕੇ ਵਸ ਗਈ ਹੋਵੇਗੀ, ਪਰ ਬਲਿਹਾਰ ਜਾਈਏ ਪੰਜਾਬੀ ਕਵੀਆਂ ਦੇ, ਉਨ੍ਹਾਂ ਨੇ ਆਪਣੀ ਭੋਇੰ ਵਿਚੋਂ ਹੀ ਹੀਰ-ਰਾਂਝਾ, ਮਿਰਜ਼ਾ-ਸਾਹਿਬਾਂ, ਸੋਹਣੀ-ਮਹੀਂਵਾਲ, ਸੱਸੀ-ਪੁੰਨੂੰ, ਪੂਰਨ ਭਗਤ ਤੇ ਰਾਜਾ-ਰਸਾਲੂ ਦੇ ਅਜਿਹੇ ਕਿੱਸੇ ਪੈਦਾ ਕੀਤੇ ਕਿ ਅੱਜ ਇਨ੍ਹਾਂ ਤੋਂ ਬਗ਼ੈਰ ਪੰਜਾਬੀ ਕਾਵਿ-ਪਰੰਪਰਾ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਪੰਜਾਬੀ ਸਤ ਬਿਗਾਨਿਆਂ ਨੂੰ ਵੀ ਡਾਢੇ ਮੋਹ ਨਾਲ ਆਪਣੇ ਟੱਬਰ ਦਾ ਜੀਅ ਬਣਾ ਲੈਂਦੇ ਹਨ, ਇਸਦਾ ਕੁਝ ਅੰਦਾਜ਼ਾ ਸੋਹਣੀ-ਮਹੀਂਵਾਲ ਤੇ ਸੱਸੀ-ਪੁਨੂੰ ਦੇ ਨਾਇਕਾਂ ਤੋਂ ਹੀ ਲਾਇਆ ਜਾ ਸਕਦਾ ਹੈ। ਗੁਜਰਾਤ ਦੇ ਲਾਗੇ, ਸੋਹਣੀ ਘੁਮਿਆਰਣ ਦੇ ਪ੍ਰੇਮ ਵਿਚ ਗ੍ਰਿਫ਼ਤਾਰ, ਪੰਜਾਬ ਦੀਆਂ ਮੱਝਾਂ ਚਾਰਨ ਵਾਲਾ ਸੋਹਣਾ ਸੁਨੱਖਾ ਮਹੀਂਵਾਲ ਮਧ ਏਸ਼ੀਆ ਦੇ ਰਾਜ ਘਰਾਣੇ ਦਾ ਜੀਅ ਸੀ। ਇਸੇ ਤਰ੍ਹਾਂ ਸੱਸੀ ਵੀ ਧੋਬੀਆਂ ਦੇ ਘਰ ਪਰਵਾਨ ਚੜ੍ਹੀ ਸੀ। ਪਰ, ਉਸ ਦਾ ਪ੍ਰੇਮੀ ਪੁੰਨੂੰ ਕੋਈ ਪਰਦੇਸੀ ਬਲੋਚ ਸੀ ਜੋ ਰੇਗਿਸਤਾਨ ਦੇ ਕਰੜੇ ਪੰਧ ਮਾਰ ਕੇ ਹੀ ਏਥੇ ਪੁੱਜਾ ਸੀ। ਸਹਿਤੀ ਦਾ ਆਸ਼ਕ ਮੁਰਾਦ ਵੀ ਬਲੋਚ ਸੀ। ਆਪਣੇ ਦਿਲ ਦੇ ਖ਼ਾਸ ਨੇੜੇ ਦੀਆਂ ਕਹਾਣੀਆਂ ਵਿਚ ਵੀ ਪੰਜਾਬੀ ਕਵੀਆਂ ਨੇ ਪਰਦੇਸੀਆਂ ਨੂੰ ਨਾਇਕ ਬਣਾ ਕੇ ਵਸਾ

ਲਿਆ ਹੈ। ਇਹੋ ਪੰਜਾਬੀ ਜੀਵਨ ਤੇ ਪੰਜਾਬੀ ਕਲਾਕਾਰੀ ਦਾ ਸਹਿਜ ਕ੍ਰਿਸ਼ਮਾ ਹੈ। ਇਕ ਮਜ਼ੇਦਾਰ ਗੱਲ ਇਹ ਹੈ ਕਿ ਇਨ੍ਹਾਂ ਕਹਾਣੀਆਂ ਵਿਚ ਕਿਤੇ ਵੀ ਦੇਸ-ਪਰਦੇਸ ਵਿਚਕਾਰ ਟਕਰਾਉ ਨਹੀਂ। ਕੋਈ ਨਾਇਕ ਪਰਦੇਸੀ ਹੋਣ ਕਰਕੇ ਹੀ ਰੱਦ ਨਹੀਂ। ਪੁੰਨੂੰ ਨੂੰ ਤਾਂ ਸੱਸੀ ਦੇ ਬਾਪ ਨੇ ਖ਼ੁਸ਼ੀ ਖ਼ੁਸ਼ੀ ਆਪਣੀ ਧੀ ਨਾਲ ਵਿਆਹ ਦਿੱਤਾ ਸੀ। ਗ਼ੈਰ-ਪੰਜਾਬੀ ਨੂੰ ਸੁਭਾਉ ਮੁਤਾਬਕ ਢਾਲ ਲੈਣਾ ਅਤੇ ਉਸ ਨੂੰ ਆਪਣੇ ਟੱਬਰ ਦਾ ਅੰਗ ਬਣਾ ਲੈਣਾ, ਇਹ ਗੱਲ ਸਿਰਫ਼ ਪੰਜਾਬੀ ਸ਼ਾਇਰੀ ਤੱਕ ਹੀ ਮਹਿਦੂਦ ਨਹੀਂ, ਇਹ ਸਮੁੱਚੇ ਪੰਜਾਬੀ ਜੀਵਨ ਦਾ ਖ਼ਾਸਾ ਹੈ। ਪੰਜਾਬੀ ਬੋਲੀ, ਪੰਜਾਬੀ ਉਸਾਰੀ-ਕਲਾ, ਪੰਜਾਬੀ ਸੰਗੀਤ ਵਿਚ ਵੀ ਇਹੋ ਜੁਗਤ ਵਿਖਾਈ ਦੇਂਦੀ ਹੈ। ਇਹੋ ਪੰਜਾਬ ਦੇ ਖੁਲ੍ਹ-ਖੁਲਾਸੇ ਤੇ ਸਦਾ-ਵਿਗਾਸੀ ਸੁਭਾਉ ਦਾ ਵਿਲੱਖਣ ਗੁਣ ਹੈ।

ਪੰਜਾਬੀ ਕਿੱਸਿਆਂ ਨੇ ਨਾ ਕੇਵਲ ਪਰਦੇਸੀਆਂ ਨੂੰ ਪੰਜਾਬੀ ਬਣਾਇਆ ਹੈ, ਸਗੋਂ ਪੰਜਾਬੀ ਨੱਢਿਆਂ ਨੂੰ ਵੀ ਪਰਦੇਸਾਂ ਵਿਚ ਪ੍ਰੇਮੀ ਬਣਦੇ ਵਿਖਾਇਆ ਹੈ। ਸਾਡੇ ਕਿੱਸੇ ਮੱਧਕਾਲ ਦੀ ਪੈਦਾਵਾਰ ਹਨ ਜਦੋਂ ਰੇਲਾਂ, ਸੜਕਾਂ ਤੇ ਜਹਾਜ਼ਾਂ ਵਰਗੇ ਆਵਾਜਾਈ ਦੇ ਸਾਧਨ ਨਹੀਂ ਸਨ। ਉਦੋਂ 'ਸੌ ਪੰਜਾਹ ਕੋਹ' ਤੇ 'ਨਉਂ ਸੌ ਮੀਲ ਬਰੇਤੇ' ਵਿਚਕਾਰ ਕੋਈ ਫ਼ਰਕ ਨਹੀਂ ਸੀ। ਦਰਿਆਵਾਂ ਉਪਰ ਪੁਲ ਨਹੀਂ ਸਨ। ਸਾਉਣ ਮਹੀਨੇ ਦਾ ਦਰਿਆ ਤੇ ਜੇਠ-ਹਾੜ ਦਾ ਮਾਰੂਥਲ ਪਾਰ ਕਰਨਾ ਇਕੋ ਜਿੰਨਾ ਮੁਸ਼ਕਲ ਸੀ। 'ਜਾਹ ਧੀਏ ਰਾਵੀ, ਨਾ ਕੋਈ ਆਵੀ ਨਾ ਕੋਈ ਜਾਵੀ' ਇਹ ਲੋਕ-ਅਖਾਣ ਸਦੀਆਂ ਤੱਕ ਲੋਕਾਂ ਦੇ ਮੂੰਹ ਚੜ੍ਹਿਆ ਰਿਹਾ ਹੈ। ਲੋਕ-ਸੱਚ ਇਹ ਹੈ ਕਿ ਸਾਡੇ ਲਈ ਦਰਿਆਓਂ ਪਾਰ ਪਰਦੇਸ ਸੀ। ਅਜੇਹੀ ਲੋਕ ਚੇਤਨਾ ਦੇ 'ਵਾ-ਮੰਡਲ ਵਿਚ ਹੀ ਹੀਰ ਰਾਂਝੇ ਦਾ ਕਿੱਸਾ ਹੋਂਦ ਵਿਚ ਆਇਆ। ਪੰਜਾਬੀ ਕਿੱਸਿਆਂ ਦੇ ਸਾਰੇ ਹੀ ਨਾਇਕ ਮੁਸਾਫ਼ਰੀ ਦੀ ਹਾਲਤ ਵਿਚ ਹਨ ਅਤੇ ਪੰਜਾਬ ਦੀ ਪਿਆਰ-ਭਾਵਨਾ ਦਾ ਮੁਸਾਫ਼ਰੀ ਨਾਲ ਡੂੰਘਾ ਸੰਬੰਧ ਹੈ। ਆਪਣੇ ਘਰ-ਬਾਰ ਤੋਂ ਵਿਛੁੰਨੇ ਰਾਂਝੇ ਨੇ ਜਦੋਂ ਹੀਰ ਨੂੰ ਹੱਥ ਵਿਚ ਛਮਕ ਫੜੀ ਕਹਿਰਵਾਨ ਵੇਖਿਆ ਤਾਂ ਕਹਿਣ ਲੱਗਾ:

ਰਾਂਝਾ ਆਖਦਾ ਇਹ ਜਹਾਨ ਸੁਪਨਾ
ਮਰ ਜਾਵਣਾ ਈ ਨੈਣਾਂ ਵਾਲੀਏ ਨੀ
ਤੇਰੇ ਜਹੇ ਪਿਆਰਿਆਂ ਇਹ ਲਾਜ਼ਮ
ਆਏ ਗਏ ਮੁਸਾਫ਼ਰਾਂ ਪਾਲੀਏ ਨੀ।

ਮੁਸਾਫ਼ਰੀ ਤੇ ਪਿਆਰ ਦਾ ਇਕ ਦੂਜੇ ਨਾਲ ਲਾਜ਼ਮੀ ਰਿਸ਼ਤਾ ਜੋੜ ਕੇ ਵਾਰਸ ਨੇ ਪੰਜਾਬੀ ਚਰਿਤ੍ਰ ਦੀ ਡੂੰਘੀ ਅਚੇਤ ਵਸਤੂ ਵਲ ਸੰਕੇਤ ਕੀਤਾ ਹੈ। ਪੰਜਾਬ ਦੇ ਕਿੱਸਾ-ਨਾਇਕ ਹੀ ਨਹੀਂ, ਲੋਕ-ਨਾਇਕ ਵੀ ਆਪਣੇ ਘਰਾਂ ਤੋਂ ਟੁਟ ਕੇ ਹੀ ਪੰਜਾਬੀ ਮੁਹੱਬਤ ਦੇ ਯੋਗ ਬਣੇ ਹਨ। ਪੰਜਾਬ ਦੇ ਸਰਬੋਤਮ ਲੋਕ-ਨਾਇਕ ਗੁਰੂ ਨਾਨਕ ਦੀ ਮਿਸਾਲ ਤਾਂ ਸਾਡੇ ਸਾਹਮਣੇ ਹੈ ਹੀ ਜਿਸ ਨੇ ਆਪਣੇ ਕਰਮ-ਪਰਧਾਨ ਜੀਵਨ ਦਾ ਬਹੁਤ ਹਿੱਸਾ ਚਹੁੰ ਕੂੰਟਾਂ ਦੀ ਮੁਸਾਫ਼ਰੀ ਵਿਚ ਹੀ ਕੱਟਿਆ। ਪੰਜਾਬੀ ਸਭਿਆਚਾਰ ਤੇ ਸੁਤੰਤਰਤਾ ਦੀ ਖ਼ਾਤਰ ਸੰਗਰਾਮ ਰਚਾਉਣ ਵਾਲੇ ਗੁਰੂ ਗੋਬਿੰਦ ਸਿੰਘ ਵੀ ਸਾਰੀ ਉਮਰ — ਪ੍ਰਕਾਸ਼ ਤੋਂ

ਜੋਤੀ ਜੋਤ ਸਮਾਉਣ ਤੱਕ — ਆਪਣੇ ਸੁਭਾਵਕ ਦੇਸ ਮਾਝੇ ਤੋਂ ਬਾਹਰ ਰਹੇ । ਅੱਜ ਤੀਕ ਵੀ ਪੰਜਾਬੀ ਸਮਰੱਥਾ ਦੂਰ ਵਲਿੱਖੀਂ ਜਾਣ ਲਈ ਲੋਚਦੀ ਹੈ । ਇਉਂ ਲਗਦਾ ਹੈ ਜਿਵੇਂ ਪੰਜਾਬੀ ਪ੍ਰਤਿਭਾ ਆਪਣੇ ਘਰ ਤੋਂ ਟੁਟ ਕੇ ਹੀ ਪ੍ਰਮਾਣਿਕ ਪ੍ਰਕਾਸ਼ ਪ੍ਰਾਪਤ ਕਰਦੀ ਹੈ । ਪ੍ਰੇਮ-ਕਿੱਸਿਆਂ ਦੇ ਨਾਇਕ ਰਾਂਝਾ ਆਦਿ ਆਪਣੇ ਘਰਾਂ ਤੋਂ ਦੂਰ ਆਪਣੀ ਲੀਲਾ ਵਿਸਤਾਰ ਰਹੇ ਹਨ, ਪੂਰਨ ਭਗਤ, ਰਾਜਾ ਰਸਾਲੂ ਤੇ ਦੁੱਲਾ ਭੱਟੀ ਆਦਿ ਭਗਤੀਵਾਨ ਤੇ ਸ਼ਕਤੀਵਾਨ ਨਾਇਕ ਵੀ ਇਸੇ ਪੈੜ ਉਪਰ ਚਲਦੇ ਪ੍ਰਤੀਤ ਹੁੰਦੇ ਹਨ । ਪੂਰਨ ਤਾਂ ਮਤ੍ਰੇਈ ਮਾਂ ਦੇ ਚਲਿੱਤਰ ਦਾ ਸ਼ਿਕਾਰ ਹੋ ਕੇ ਘਰੋਂ ਬੇ-ਘਰ ਹੋਇਆ, ਪਰ ਰਾਜਾ ਰਸਾਲੂ ਆਪਣੀ ਮਰਜ਼ੀ ਨਾਲ ਆਪਣਾ ਘਰ ਤਿਆਗ ਗਿਆ । ਪਿਆਰ ਇਨ੍ਹਾਂ ਦੋਹਾਂ ਨੂੰ ਪ੍ਰਾਪਤ ਹੋਇਆ ਭਾਵੇਂ ਦੋਹਾਂ ਨੂੰ ਜਤੀਆਂ-ਸਤੀਆਂ ਵਾਂਗ ਜੀਊਣ ਦਾ ਸ਼ੌਕ ਸੀ । ਪੂਰਨ ਨੂੰ ਰਾਣੀ ਸੁੰਦਰਾਂ ਨੇ ਆਪਣਾ ਬਣਾਉਣ ਦਾ ਜਤਨ ਕੀਤਾ । ਸੁੰਦਰਾਂ ਕਿਸੇ ਅਜੇਹੇ ਦੇਸ ਦੀ ਹਾਕਮ ਸੀ ਜਿੱਥੇ ਔਰਤਾਂ ਦਾ ਹੀ ਹੁਕਮ ਚਲਦਾ ਸੀ । ਜ਼ਾਹਰ ਹੈ ਕਿ ਇਹ ਕਿਸੇ ਪੰਜਾਬ-ਬਾਹਰੇ ਇਲਾਕੇ ਵਲ ਸੰਕੇਤ ਹੈ । ਰਾਜਾ ਰਸਾਲੂ ਨੇ ਸਿਰੀਕੋਟ ਦੇ ਰਾਜੇ ਸਿਰਕਪ ਦੀ ਨਵੀਂ ਨਵੀਂ ਜੰਮੀ ਲੜਕੀ ਕੋਕਲਾਂ ਨੂੰ ਆਪਣੀ ਜੀਵਨ ਸਾਥਣ ਦੇ ਰੂਪ ਵਿਚ ਸਵੀਕਾਰ ਕੀਤਾ । ਸਿਰਕਪ ਦਾ ਦੇਸ ਵੀ, ਅੰਦਾਜ਼ਾ ਲਾਇਆ ਗਿਆ ਹੈ, ਪੰਜਾਬੋਂ ਬਾਹਰਲੀ ਧਰਤੀ ਹੈ । ਦੁੱਲਾ ਪੰਜਾਬ ਦਾ ਹੀ ਜੰਮ ਪਲ ਹੈ, ਉਸ ਦੀ ਸਾਰੀ ਜ਼ਿੰਦਗੀ ਇਸੇ ਧਰਤੀ ਉਪਰ ਬਤੀਤ ਹੋਈ । ਪਰ ਉਸ ਨੇ ਆਪਣੇ ਲਈ ਕੰਮ ਹੀ ਕੁਝ ਅਜਿਹਾ ਚੁਣ ਲਿਆ ਸੀ ਕਿ ਉਹ ਆਪਣੇ ਘਰ ਟਿਕ ਕੇ ਨਹੀਂ ਸੀ ਬੈਠ ਸਕਦਾ । ਸਾਡੇ ਨਾਇਕ ਬੇਘਰ ਹੀ ਨਹੀਂ, ਬੇਯਾਰ ਵੀ ਹਨ । ਜ਼ਿੰਦਗੀ ਦੀ ਮੁਸਾਫ਼ਰੀ ਦਾ ਰਸਤਾ ਤਾਂ ਅਸਾਂ 'ਕੱਲਿਆਂ ਹੀ ਤੈਅ ਕਰਨਾ ਹੈ, ਇਸ ਵਿਚ ਸਾਡਾ ਕੋਈ ਸਾਥੀ ਨਹੀਂ । ਇਸ ਬੇਘਰ, ਬੇਯਾਰ ਜ਼ਿੰਦਗੀ ਵਿਚ ਸਾਨੂੰ ਕੇਵਲ ਪਰਦੇਸੀ ਦੁਨੀਆ ਦੀ ਪਿਆਰ-ਭਾਵਨਾ ਦਾ ਸਹਾਰਾ ਹੈ, ਜੋ ਰੱਬ ਵਾਂਗ ਹਭੀ-ਨਭੀ ਵਿਚ ਨਿਕਟੀ ਹੋ ਕੇ ਬਹੁੜਦੀ ਹੈ । ਇਹ ਪਿਆਰ-ਭਾਵਨਾ ਹੀ ਦੇਸ ਪਰਦੇਸ ਦੇ ਵਿਥ-ਵਿਤਕਰੇ ਨੂੰ ਮੇਟ ਦੇਂਦੀ ਹੈ, ਇਸ ਵਿਥ ਦੇ ਮਿਟ ਜਾਣ ਬਾਅਦ ਹੀ ਪੰਜਾਬੀ ਪ੍ਰਤਿਭਾ ਆਪਣੇ ਅਸਲ ਜਲਾਲ ਵਿਚ ਆਉਂਦੀ ਹੈ ।

ਭਾਵੇਂ ਇਨ੍ਹਾਂ ਲੋਕ-ਨਾਇਕਾਂ ਦੀਆਂ ਕਹਾਣੀਆਂ ਨੂੰ ਸਾਡੇ ਸਮਰੱਥਾ ਵਾਲੇ ਕਵੀਆਂ ਨੇ ਕਾਨੀਬੰਦ ਕੀਤਾ, ਪਰ ਵਡੇ ਕਵੀਆਂ ਦੇ ਹੱਥੀਂ ਚੜ੍ਹਨ ਤੋਂ ਬਹੁਤ ਪਹਿਲਾਂ ਇਹ ਪੰਜਾਬੀ ਲੋਕ ਮਨਾਂ ਵਿਚ ਡੂੰਘੀਆਂ ਉਤਰ ਚੁਕੀਆਂ ਸਨ । ਪੰਜਾਬੀ ਕਵੀਆਂ ਨੇ ਨਾਇਕ ਹੀ ਨਹੀਂ, ਕੁਝ ਕਿੱਸਾ-ਕਹਾਣੀਆਂ ਵੀ ਬਾਹਰਲੇ ਸੋਮਿਆਂ ਤੋਂ ਪ੍ਰਾਪਤ ਕੀਤੀਆਂ । ਲੈਲਾ-ਮਜਨੂੰ, ਸ਼ੀਰੀਂ ਫ਼ਰਹਾਦ, ਸੈਫ਼-ਉਲ-ਮਲੂਕ, ਯੂਸਫ਼-ਜ਼ੁਲੈਖ਼ਾਂ ਆਦਿ ਕਹਾਣੀਆਂ ਵੀ ਸਾਡੇ ਕਵੀਆਂ ਨੂੰ ਪਸੰਦ ਆਈਆਂ । ਇਨ੍ਹਾਂ ਨੂੰ ਆਪਣਾ ਬਣਾ ਕੇ ਪੰਜਾਬੀ ਕਵੀਆਂ ਨੇ ਸੋਹਣੇ ਕਿੱਸਿਆਂ ਦੀ ਰਚਨਾ ਕੀਤੀ । ਕੁਝ ਪੰਜਾਬੀ ਕਿੱਸੇ ਭਾਰਤ ਦੇ ਪੁਰਾਣੇ ਤੇ ਸਾਂਝੇ ਸਰਮਾਏ ਨਾਲ ਵੀ ਸੰਬੰਧਿਤ ਹਨ । ਪਰ ਪੰਜਾਬੀ ਲੋਕ ਮਨਾਂ ਨੇ ਜੋ ਮਾਨਤਾ ਆਪਣੀ ਧਰਤੀ ਵਿਚੋਂ ਆਪਮੁਹਾਰੇ ਫੁਟ ਨਿਕਲੇ ਕਿੱਸਿਆਂ ਨੂੰ ਦਿਤੀ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਈ । ਪੰਜਾਬ ਦੀਆਂ ਚਾਰ ਅਮਰ ਕਹਾਣੀਆਂ ਨੇ ਤਾਂ ਚਾਰ ਪੰਜਾਬੀ ਕਵੀਆਂ ਦਾ ਨਾਮ ਵੀ ਰਹਿੰਦੀ ਦੁਨੀਆ ਤਕ ਰੌਸ਼ਨ ਕਰ ਦਿਤਾ । ਕਵੀਆਂ ਦੇ ਨਾਮ ਤੇ ਕਿੱਸਿਆਂ

ਦੇ ਨਾਮ ਇਕ ਦੂਜੇ ਨਾਲੋਂ ਅਨਿੱਖੜ ਹੋ ਗਏ ਹਨ। ਹੀਰ ਵਾਰਿਸ, ਸੱਸੀ ਹਾਸ਼ਮ, ਸੋਹਣੀ ਫ਼ਜ਼ਲਸ਼ਾਹ ਦੇ ਨਾਮ ਤਾਂ ਜ਼ਬਾਨਜ਼ਦ ਆਮ ਹਨ। ਪੀਲੂ ਦਾ ਮਿਰਜ਼ਾ ਤੇ ਕਾਦਰਯਾਰ ਦਾ ਪੂਰਨ ਭਗਤ ਵੀ ਏਦਾਂ ਇਕਸਾਹੇ ਯਾਦ ਕੀਤੇ ਜਾਂਦੇ ਹਨ ਕਿ ਕਵੀ ਤੇ ਨਾਇਕ ਵਿਚਕਾਰ ਕਿਸੇ ਤਰ੍ਹਾਂ ਦੀ ਲੀਕ ਖਿੱਚਣੀ ਮੁਮਕਿਨ ਨਹੀਂ। ਇਸ ਤਰ੍ਹਾਂ ਦੀ ਅਨਿੱਖੜ ਸਾਂਝ ਦਾ ਕਾਰਣ ਇਹ ਹੈ ਕਿ ਕਾਵਿ-ਕਿੱਸਿਆਂ ਦਾ ਰੂਪ ਧਾਰਣ ਤੋਂ ਪਹਿਲਾਂ ਇਹ ਕਹਾਣੀਆਂ ਲੋਕ ਮਨ ਦਾ ਸਹਿਜ ਅੰਗ ਬਣ ਚੁਕੀਆਂ ਸਨ। ਜਦੋਂ ਵਾਰਸ, ਹਾਸ਼ਮ, ਪੀਲੂ ਆਦਿ ਸਮਰੱਥਾਵਾਨ ਕਵੀਆਂ ਦੀ ਕਵਿਤਾ ਲੋਕਾਂ ਨੂੰ ਪਸੰਦ ਆਈ ਤਾਂ ਉਹ ਵੀ ਸਹਿਜੇ ਹੀ ਲੋਕ ਮਨ ਵਿਚ ਟਿਕ ਗਏ। ਹਰ ਕਹਾਣੀ ਨਾਲ ਸੰਬੰਧਿਤ ਲੋਕ-ਕਾਵਿ ਦਾ ਕੋਈ ਨਾ ਕੋਈ ਟੋਟਾ ਅੱਜ ਵੀ ਲੱਭਿਆ ਜਾ ਸਕਦਾ ਹੈ :

— ਚਲੋ ਸਈਓ ਚਲ ਵੇਖਣ ਚਲੀਏ
ਰਾਂਝੇ ਦਾ ਚੁਬਾਰਾ ਨੀ
ਹੀਰ ਨਿਮਾਣੀ ਇੱਟਾਂ ਢੋਵੇ
ਰਾਂਝਾ ਢੋਵੇ ਗਾਰਾ ਨੀ

— ਸੋਹਣੀ ਹਿਜਰ ਦੇ ਦੀਵੇ ਪਈ ਬਾਲਦੀ
ਕੋਈ ਖ਼ਬਰ ਲਿਆਵੇ ਮਹੀਂਵਾਲ ਦੀ

— ਨਾ ਜਾਵੀਂ ਰਾਂਝਾ ਵੇ
ਸਾਨੂੰ ਬਹਿਰੇ ਗ਼ਮਾਂ ਵਿਚ ਰੋੜ੍ਹ ਕੇ
ਕੋਈ ਜਾਵੋ ਸਈਓ ਨੀ
ਰਾਂਝਣ ਨੂੰ ਲਿਆਵੋ ਮੋੜ ਕੇ

— ਚਲ ਨਿਆਂ ਕਰਾਈਏ ਵੇ
ਰਾਂਝਣਾ ਤੂੰ ਕਾਲਾ ਮੈਂ ਗੋਰੀ

ਇਸ ਤਰ੍ਹਾਂ ਦੇ ਅਨੇਕ ਕਾਵਿ-ਟੋਟੇ ਲੋਕ ਆਪਣੇ ਆਪ ਜੋੜਦੇ ਰਹੇ। ਕੁਝ ਦੇਰ ਇਹ ਲੋਕਾਂ ਦੇ ਮੂੰਹ ਚੜ੍ਹੇ ਤੇ ਫੇਰ ਭੁਲ ਭੁਲਾ ਗਏ। ਪਰ, ਦੁੱਲੇ ਭੱਟੀ ਤੇ ਸੁੰਦਰੀ ਨਾਲ ਸੰਬੰਧਿਤ ਇਕ ਟੋਟਾ ਤਾਂ ਅਮਰ ਹੈ ਤੇ ਅੱਜ ਤਕ ਲੋਹੜੀ ਵਾਲੇ ਦਿਨ ਮੁੰਡੇ ਇਸੇ ਨੂੰ ਸੁਣਾ ਕੇ ਲੋਹੜੀ ਮੰਗਦੇ ਹਨ। ਇਹ ਕਹਾਣੀ ਲੋਕਾਂ ਨੂੰ ਵਿਸਰ ਚੁੱਕੀ ਹੈ, ਪਰ ਪਤਾ ਨਹੀਂ ਕਿਹੜੀ ਸੁਲੱਖਣੀ ਘੜੀ ਕਿਸੇ ਲੋਕ-ਕਵੀ ਨੇ ਹੇਠਲੀਆਂ ਤੁਕਾਂ ਜੋੜ ਦਿੱਤੀਆਂ ਜੋ ਲੋਕਾਂ ਦੀ ਜ਼ਬਾਨ ਤੇ ਐਸੀਆਂ ਚੜ੍ਹੀਆਂ ਹਨ ਕਿ ਇਨ੍ਹਾਂ ਨੂੰ ਵਿਸਾਰਨਾ ਸੰਭਵ ਨਹੀਂ :

ਸੁੰਦਰ-ਮੁੰਦਰੀਏ, ਹੋ
ਤੇਰਾ ਕੌਣ ਵਿਚਾਰਾ, ਹੋ

ਦੁੱਲਾ ਭੱਟੀ ਵਾਲਾ, ਹੋ
ਦੁੱਲੇ ਧੀ ਵਿਆਹੀ, ਹੋ
ਸੇਰ ਸ਼ੱਕਰ ਆਈ, ਹੋ
ਕੁੜੀ ਦੇ ਬੋਝੇ ਪਾਈ, ਹੋ
ਕੁੜੀ ਦਾ ਲਾਲ ਪਟਾਕਾ, ਹੋ
ਕੁੜੀ ਦਾ ਸਾਲੂ ਪਾਟਾ, ਹੋ
ਸਾਲੂ ਕੌਣ ਸਮੇਟੇ, ਹੋ
ਚਾਚਾ ਗਾਲੀ ਦੇਸੇ, ਹੋ
ਚਾਚੇ ਚੂਰੀ ਕੁੱਟੀ, ਹੋ
ਜ਼ਿਮੀਂਦਾਰਾਂ ਲੁੱਟੀ, ਹੋ
ਜ਼ਿਮੀਂਦਾਰ ਸਦਾਏ, ਹੋ
ਗਿਣ ਗਿਣ ਪੌਲੇ, ਲਾਏ, ਹੋ

ਇਹ ਪਰਮਾਣੀਕ ਲੋਕ-ਗੀਤ ਹੈ ਜਿਸ ਵਿਚ ਕਹਾਣੀ ਦੀਆਂ ਤੰਦਾਂ ਅੱਗੜ-ਪਿੱਛੜ ਉਲਝ ਗਈਆਂ ਹਨ। ਲੋਕ-ਗੀਤ ਦਾ ਇਹ ਸੁਭਾਉ ਹੈ। ਕਹਾਣੀ ਤਾਂ ਲੋਕ ਜਾਣਦੇ ਹੀ ਹੁੰਦੇ ਹਨ, ਲੋਕ-ਕਵੀ ਉਸ ਨੂੰ ਆਪਣਾ ਮਨਚਾਹਿਆ ਰੂਪ ਦੇ ਦੇਂਦਾ ਹੈ। ਸੁੰਦਰੀ ਮਾਂ-ਮਹਿੱਟਰ ਸੀ, ਉਸ ਦੇ ਪਿਉ ਦਾ ਹੱਥ ਵੀ ਸਿਰ ਤੇ ਨਹੀਂ ਸੀ। ਚਾਚਾ ਜ਼ਿਮੀਂਦਾਰ ਸੀ। ਇਲਾਕੇ ਥਾਣੀਂ ਅਕਬਰ ਬਾਦਸ਼ਾਹ ਨੇ ਲੰਘਣਾ ਸੀ, ਜ਼ਿਮੀਂਦਾਰਾਂ ਨੇ ਫ਼ੈਸਲਾ ਕੀਤਾ ਕਿ ਸੁੰਦਰੀ ਉਸੇ ਨੂੰ ਪੇਸ਼ ਕੀਤੀ ਜਾਏ। ਪਿੰਡ ਦੀ ਸਭ ਤੋਂ ਸੋਹਣੀ (ਲਾਲ ਪਟਾਕਾ) ਤੇ ਸਭ ਤੋਂ ਗ਼ਰੀਬ (ਸਾਲੂ ਪਾਟਾ) ਕੁੜੀ ਦੀ ਰੱਖਿਆ ਕਰਨ ਵਾਲਾ 'ਕੌਣ ਵਿਚਾਰਾ' ? ਗੱਲ ਦੁੱਲੇ ਭੱਟੀ ਤਕ ਪਹੁੰਚਾਈ ਗਈ। ਦੁੱਲਾ ਦੀਨ ਦੁਖੀ ਦਾ ਹਿਤੂ ਸੀ। ਉਸਨੇ ਫ਼ੌਰਨ ਸੁੰਦਰੀ ਨੂੰ ਆਪਣੀ ਧੀ ਵਾਂਗ ਵਿਆਹ ਦਿਤਾ। ਕਾਹਲੀ ਕਾਹਲੀ ਵਿਚ ਵਿਆਹ ਦੇ ਧੂਮ-ਧੜਾਕੇ ਦਾ ਵੀ ਇੰਤਜ਼ਾਮ ਨਾ ਹੋ ਸਕਿਆ। 'ਸੇਰ ਸ਼ੱਕਰ' ਨਾਲ ਹੀ ਵਿਆਹ ਦਾ ਸਗਨ ਕੀਤਾ ਗਿਆ। ਪਰ ਉਸ ਨੇ 'ਚੂਰੀ' ਕੁੱਟਣ ਵਾਲੇ ਜ਼ਿਮੀਂਦਾਰਾਂ ਦੀ ਚੰਗੀ ਭੁਗਤ ਸਵਾਰੀ। ਇਸ ਤਰ੍ਹਾਂ ਦੇ ਲੋਕ ਗੀਤਾਂ ਥਾਣੀਂ ਲੰਘ ਕੇ ਹੀ ਪੰਜਾਬੀ ਲੋਕ ਨਾਇਕਾਂ ਨੇ ਕਿੱਸਿਆਂ ਦੀ ਦੁਨੀਆ ਵਿਚ ਆਪਣੀ ਥਾਂ ਬਣਾਈ। ਕਾਵਿ-ਨਾਇਕ ਬਣਨ ਤੋਂ ਪਹਿਲਾਂ ਉਹ ਲੋਕ-ਕਾਵਿ-ਨਾਇਕ ਅਤੇ ਲੋਕ-ਨਾਇਕ ਬਣ ਚੁੱਕੇ ਸਨ। ਇਸ ਸਾਰੇ ਲੋਕ-ਨਾਇਕ ਪੰਜਾਬ ਦੇ ਸਿੱਧੇ ਸਾਦੇ ਲੋਕ ਧਰਮ ਵਲ ਸੰਕੇਤ ਕਰਦੇ ਹਨ। ਪੰਜਾਬੀ ਲੋਕ ਧਰਮ ਦੇ ਲਗਭਗ ਸਾਰੇ ਵੇਰਵੇ 'ਸੁੰਦਰ-ਮੁੰਦਰੀਏ' ਵਾਲੇ ਲੋਕ-ਗੀਤ ਅਤੇ ਦੂਜੇ ਪੰਜਾਬੀ ਕਿੱਸਿਆਂ ਵਿਚ ਪ੍ਰਾਪਤ ਹਨ। ਪੰਜਾਬ ਨੇ ਲਾਲ ਪਟਾਕਾ ਸੁੰਦਰਤਾ ਨੂੰ ਕਿਸੇ ਨਾ ਕਿਸੇ ਤਰ੍ਹਾਂ ਪਾਟੇ ਸਾਲੂ ਵਾਲੀ ਗ਼ਰੀਬੀ ਨਾਲ ਜੋੜ ਕੇ ਰੱਖਿਆ ਹੈ। ਘੁਮਿਆਰਨ ਸੋਹਣੀ, ਧੋਬਣ ਸੱਸੀ, ਮਹੀਂਵਾਲ ਅਜ਼ੀਮਬੇਗ, ਤੇ ਮਹੀਂਵਾਲ ਰਾਂਝਾ, ਪੰਜਾਬ ਦੀ ਸੁੰਦਰ ਪਰ ਨਿਰਧਨ ਜਵਾਨੀ ਦੇ ਹੀ ਪ੍ਰਤੀਕ ਹਨ। ਰਾਜੇ ਦੇ ਪੁੱਤਰ ਪੂਰਨ ਤੇ ਰਸਾਲੂ ਦੀ ਲੋਕ-ਕਹਾਣੀ ਵੀ ਲੋਕ-ਪਿਆਰੀ ਹੋਈ, ਇਸਦਾ ਮੁਖ ਕਾਰਨ ਤਾਂ ਇਹੋ

ਹੈ ਕਿ ਉਹ ਰਾਜ-ਪੁੱਤਰ ਹੁੰਦੇ ਹੋਏ ਵੀ ਰਾਜ-ਪਾਟ ਨੂੰ ਲੱਤ ਮਾਰ ਕੇ ਧਨ ਹੀਨ ਅਵਸਥਾ ਵਿਚ ਵਿਚਰਦੇ ਰਹੇ। ਪੰਜਾਬੀ ਲੋਕ-ਪ੍ਰਤਿਭਾ ਨੇ ਆਪਣੀ ਪਰਵਾਨਗੀ ਦੀ ਮੁਹਰ ਨਿਰਧਨ ਸੁੰਦਰਤਾ ਉਪਰ ਹੀ ਲਾਈ ਹੈ। ਦੂਜੀ ਲੋਕ ਪਰਵਾਨ ਕਸਵੱਟੀ ਹੈ ਸਦਾਚਾਰ। ਏਸ ਗੀਤ ਵਿਚ ਦੁੱਲੇ ਨੇ ਸੁੰਦਰੀ ਨੂੰ ਧੀ ਬਣਾ ਲਿਆ। ਹੀਰ-ਰਾਂਝੇ ਦੇ ਪਿਆਰ ਉਪਰ ਪੰਜਾਂ ਪੀਰਾਂ ਦਾ ਹੱਥ ਹੈ। ਪੂਰਨ ਨੂੰ ਗੁਰੂ ਗੋਰਖਨਾਥ ਦਾ ਵਰ ਹੈ। ਇਸ ਤਰ੍ਹਾਂ ਦੇ ਨਿੱਕੇ-ਨੰਨ੍ਹੇ ਵੇਰਵੇ ਲਗ ਭਗ ਹਰ ਕਿੱਸੇ ਵਿਚ ਮਿਲਦੇ ਹਨ। ਪਿਆਰ ਹੋਵੇ ਜਾਂ ਫ਼ਕੀਰੀ, ਚੋਰੀ ਹੋਵੇ ਜਾਂ ਸਾਧੀ ਸਦਾਚਾਰ ਹਰ ਥਾਂ ਇਕ ਪਰਮ ਸੱਚਾਈ ਵਾਂਗ ਮੌਜੂਦ ਹੈ। ਸਦਾਚਾਰ ਨੇ ਨਿਰਧਨਤਾ ਨੂੰ ਵੀ ਆਪਣੀ ਤਰ੍ਹਾਂ ਦੀ ਅਮੀਰੀ ਬਖ਼ਸ਼ ਰੱਖੀ ਹੈ।

ਸਾਡੇ ਕਿੱਸਿਆਂ ਦਾ ਤੀਜਾ ਉੱਘਾ ਗੁਣ ਹੈ, ਵਿਅਕਤੀ ਦੀ ਸੁਤੰਤਰ-ਭਾਵਨਾ। ਬਹੁਤੀ ਵਾਰ ਪਰਿਵਾਰ ਇਸ ਸੁਤੰਤਰਤਾ ਦੇ ਰਾਹ ਵਿਚ ਰੋਕ ਪਾਉਂਦਾ ਹੈ, ਪਰ ਵਿਅਕਤੀ ਪਰਿਵਾਰਕ ਪਾਬੰਦੀਆਂ ਨੂੰ ਉਲੰਘ ਜਾਣਾ ਚਾਹੁੰਦਾ ਹੈ। ਵਿਅਕਤੀ ਅਤੇ ਪਰਿਵਾਰ ਦੀ ਟੱਕਰ ਪੰਜਾਬੀ ਕਿੱਸਿਆਂ ਦਾ ਅਜੇਹਾ ਲੱਛਣ ਹੈ ਜਿਸ ਦੇ ਬਿਨਾਂ ਇਨ੍ਹਾਂ ਦੀ ਕਲਪਨਾ ਹੀ ਸੰਭਵ ਨਹੀਂ। ਪੰਜਾਬੀ ਪਿਆਰੇ ਸਭਿਆਚਾਰਕ ਸੰਜਮ ਵਿਚ ਰਹਿਣਾ ਚਾਹੁੰਦੇ ਹਨ, ਪਰ ਪਰਿਵਾਰਕ ਬੰਧਨ ਵਿਚ ਨਹੀਂ। ਹਰ ਪੰਜਾਬੀ ਜਿਵੇਂ ਸਰਬ-ਪਰਵਾਨ ਸਭਿਆਚਾਰ ਦੀ ਅਧੀਨਗੀ ਸਵੀਕਾਰ ਕਰਦਾ ਹੈ, ਪਰ ਉਸ ਦੇ ਅੰਦਰ ਰਹਿੰਦਾ ਆਪਣੀ ਜ਼ਿੰਦਗੀ ਦੇ ਫ਼ੈਸਲੇ ਆਪ ਕਰਨਾ ਚਾਹੁੰਦਾ ਹੈ। ਜਿੱਥੇ ਵੀ ਵਿਅਕਤੀ ਦੀ ਹੋਣੀ ਦਾ ਨਿਰਣਾ ਪਰਿਵਾਰ ਕਰਨਾ ਚਾਹੁੰਦਾ ਹੈ, ਟਕਰਾਉ ਆਣ ਪੇਸ਼ ਹੁੰਦਾ ਹੈ। ਸੁੰਦਰੀ ਦਾ ਚਾਚਾ, ਸੁੰਦਰੀ ਦੀ ਮਰਜ਼ੀ ਵਿਰੁਧ, ਉਸ ਨੂੰ ਬਾਦਸ਼ਾਹ ਦੇ ਐਸ਼ ਦਾ ਸਾਧਨ ਬਣਾਉਣਾ ਚਾਹੁੰਦਾ ਹੈ, ਤੇ ਏਥੇ ਹੀ ਲੋਕ-ਧਰਮ ਉਸ ਦਾ ਵਿਰੋਧ ਕਰਦਾ ਹੈ। ਹੀਰ, ਸੋਹਣੀ ਤੇ ਸਾਹਿਬਾਂ ਵੀ ਆਪਣੇ ਵਿਆਹ ਦਾ ਫ਼ੈਸਲਾ ਆਪ ਕਰਨ ਵਾਸਤੇ ਆਪਣੇ ਪਰਿਵਾਰ ਨਾਲ ਜੂਝਦੀਆਂ ਹਨ। ਸੱਸੀ ਨੂੰ ਆਪਣੇ ਪਰਿਵਾਰ ਦੀ ਪਰਵਾਨਗੀ ਪ੍ਰਾਪਤ ਹੈ, ਪਰ ਉਸ ਦੇ ਪਤੀ ਦਾ ਪਰਿਵਾਰ ਅੜਿੱਚਣ ਡਾਹ ਦੇਂਦਾ ਹੈ। ਪੂਰਨ ਦੇ ਦੁੱਖਾਂ ਦੀ ਕਹਾਣੀ ਦਾ ਅਰੰਭ ਵੀ ਮਤੇਈ ਮਾਂ ਤੇ ਰਾਜੇ ਪਿਉ ਦੇ ਆਪਹੁਦਰੇ ਫ਼ੈਸਲਿਆਂ ਕਾਰਣ ਹੁੰਦਾ ਹੈ। ਮਾਪੇ ਆਪਣੇ ਪੁੱਤਰ ਨੂੰ ਆਪਣੀ ਮਰਜ਼ੀ ਅਨੁਸਾਰ ਮੋੜਨਾ ਚਾਹੁੰਦੇ ਹਨ, ਪਰ ਪੁੱਤਰ ਆਪਣੀ ਸੁਤੰਤਰ-ਭਾਵਨਾ ਦੇ ਮਾਮਲੇ ਵਿਚ ਕੋਈ ਸਮਝੌਤਾ ਕਰਨ ਨੂੰ ਤਿਆਰ ਨਹੀਂ। ਰਸਾਲੂ ਦੀ ਕਹਾਣੀ ਵੀ ਅਮੋੜ ਸੁਤੰਤਰਤਾ ਦੇ ਪ੍ਰਚੰਡ ਵੇਗ ਦੀ ਕਹਾਣੀ ਹੈ। ਭਾਰਤੀ ਮਧਕਾਲ ਦੇ ਸਮੁੱਚੇ ਸਾਹਿੱਤ-ਸੰਸਾਰ ਵਿਚ ਸ਼ਾਇਦ, ਪੰਜਾਬੀ ਨਾਇਕ-ਨਾਇਕਾਂ ਦਾ ਸੁਭਾਉ ਸਭ ਤੋਂ ਵਿਲੱਖਣ ਹੈ। ਪਰਿਵਾਰਕ ਬੰਧੇਜ ਵਿਰੁਧ ਇਸ ਤਰ੍ਹਾਂ ਦਾ ਪ੍ਰਚੰਡ ਵਿਰੋਧ ਹੋਰਥੇ ਨਹੀਂ ਮਿਲਦਾ। ਸਮਾਜ ਅਤਿਅੰਤ ਬਲਵਾਨ, ਪਰ ਅਮੂਰਤ ਹਕੀਕਤ ਹੈ। ਸਾਡੇ ਕਿੱਸਿਆਂ ਵਿਚ ਅਸਪੱਸ਼ਟ ਸਮਾਜ-ਵਿਰੋਧ ਨੂੰ ਥਾਂ ਨਹੀਂ ਮਿਲੀ। ਕਿੱਸੇ ਲੋਕ-ਜੀਵਨ ਦੇ ਅਤਿ ਨੇੜੇ ਦੀਆਂ ਵਸਤਾਂ ਹਨ ਤੇ ਕਵੀਆਂ ਨੇ ਸਮਾਜ ਦੇ ਅਤਿ ਨਿਕਟੀ ਤੇ ਸਪੱਸ਼ਟ ਵੇਰਵੇ ਵਲ ਹੀ ਧਿਆਨ ਦਿਤਾ ਹੈ। ਸਮਾਜ ਦਾ ਸਭ ਤੋਂ ਪ੍ਰਬਲ, ਤੇ ਸਪੱਸ਼ਟ ਵੇਰਵਾ ਹੈ ਪਰਿਵਾਰ। ਮਧਕਾਲੀ ਲਿਖਤਾਂ ਵਿਚ ਇਹ ਆਧੁਨਿਕ ਵੇਰਵਾ ਪੰਜਾਬੀ ਕਿੱਸਿਆਂ ਵਿਚ ਇਕ ਲਲਕਾਰ ਵਾਂਗ ਪੇਸ਼ ਹੈ। ਧਿਆਨ ਜੋਗ ਗੱਲ ਇਹ ਹੈ ਕਿ ਕਿੱਸਿਆਂ ਦੇ ਪਾਤਰ ਮਰਦੇ ਦਮ ਤੱਕ ਆਪਣੀ

ਸੁਤੰਤਰਤਾ ਪ੍ਰਤੀ ਵਫ਼ਾਦਾਰ ਰਹਿੰਦੇ ਹਨ, ਪਰ ਕਿਤੇ ਵੀ ਸੰਜਮ ਦੀ ਸੀਮਾ ਦਾ ਉਲੰਘਣ ਨਹੀਂ ਕਰਦੇ। ਹੀਰ ਆਪਣੀ ਕਰੜੀ ਘਾਲ ਨਾਲ ਰਾਂਝੇ ਨੂੰ ਪ੍ਰਾਪਤ ਕਰ ਲੈਂਦੀ ਹੈ, ਪਰ ਓੜਕ ਆਪਣੇ ਮਾਪਿਆਂ ਦੀ ਪਰਵਾਨਗੀ ਹਾਸਲ ਕਰਨਾ ਚਾਹੁੰਦੀ ਹੈ ਅਤੇ ਉਨ੍ਹਾਂ ਦੀ ਅਧੀਨਗੀ ਵਿਚ ਹੀ ਆਪਣਾ ਨਵਾਂ ਜੀਵਨ ਅਰੰਭਣਾ ਚਾਹੁੰਦੀ ਹੈ। ਪੁੰਨੂੰ ਦੇ ਤੁਰ ਜਾਣ ਬਾਅਦ ਸੱਸੀ ਉਸ ਦੇ ਮਗਰ ਦੌੜਦੀ ਹੈ। ਆਪਣੇ ਪਹਿਲੇ ਪਿਆਰ ਪ੍ਰਤੀ ਵਫ਼ਾਦਾਰ ਆਪਣੇ ਪ੍ਰੇਮੀ ਨੂੰ ਮਿਲ਼ਦੀ ਹੈ, ਪਰ ਸਮਾਜਕ ਰੀਤ-ਰਿਵਾਜ ਮੁਤਾਬਕ ਹੋਏ ਵਿਆਹ ਨੂੰ ਉਹ ਤੋੜ ਨਹੀਂ ਸਕਦੀ। ਜੋਗੀ ਬਣ ਜਾਣ ਪਿੱਛੋਂ ਵੀ ਪੂਰਨ ਮਾਂ-ਪਿਉ ਪ੍ਰਤੀ ਆਦਰਵਾਨ ਹੈ, ਮਤੇਈ ਨੂੰ ਵੀ ਵਰਦਾਨ ਦੇਣ ਲਈ ਉਹ ਮੁੜ ਆਪਣੇ ਸ਼ਹਿਰ ਫੇਰਾ ਪਾਉਂਦਾ ਹੈ। ਇਸ ਤਰ੍ਹਾਂ ਦੇ ਅਨੇਕ ਵੇਰਵੇ ਇਨ੍ਹਾਂ ਕਿੱਸਿਆਂ ਵਿਚ ਮਿਲਣਗੇ ਜਿੱਥੋਂ ਪਤਾ ਲੱਗੇਗਾ ਕਿ ਪੰਜਾਬੀ ਰਹਿਣੀ-ਬਹਿਣੀ ਆਪਣੀ ਸੁਤੰਤਰਤਾ ਨੂੰ ਸਮਾਜਕ ਸੰਜਮ ਦੇ ਘੇਰੇ ਵਿਚ ਰੱਖਣਾ ਚਾਹੁੰਦੀ ਹੈ। ਪਰ, ਜੇ ਸੰਜਮ ਬੰਧਨ ਬਣ ਕੇ ਵਿਅਕਤੀਗਤ ਸੁਤੰਤਰਤਾ ਦੀ ਸੰਘੀ ਘੁੱਟਣ ਲੱਗੇ ਤਾਂ ਉਸ ਦੇ ਵਿਰੋਧ ਲਈ ਡਟ ਕੇ ਖਲੋ ਜਾਂਦੀ ਹੈ। ਆਜ਼ਾਦੀ ਨੂੰ ਕਿਤੇ ਵੀ ਆਵਾਰਾਗਰਦੀ ਬਣਨ ਦੀ ਇਜਾਜ਼ਤ ਨਹੀਂ, ਪਰ ਸੰਜਮ ਨੂੰ ਵੀ ਆਗਿਆ ਨਹੀਂ ਕਿ ਉਹ ਬੰਧਨ ਦਾ ਰੂਪ ਧਾਰ ਲਵੇ।

ਪੰਜਾਬੀ ਲੋਕ-ਮਨ ਨੇ ਜਿੰਨਾ ਕਿੱਸਿਆਂ ਨੂੰ ਪਿਆਰਿਆ ਹੈ ਓਨਾ ਕਿਸੇ ਵੀ ਹੋਰ ਕਾਵਿ-ਰੂਪ ਨੂੰ ਨਹੀਂ। ਮਧਕਾਲੀ ਪੰਜਾਬੀ ਸਾਹਿਤ ਦੀਆਂ ਕੁਝ ਧਾਰਾਂ ਤਾਂ ਕਿਸੇ ਇਕ ਲੋਕ-ਸਮੂਹ ਦਾ ਧਰਮ ਬਣ ਗਈਆਂ। ਉਹ ਸਾਡੇ ਮਨ ਵਿਚ ਬਹੁਤ ਡੂੰਘੇ ਲਥ ਗਈਆਂ, ਪਰ ਉਹ ਸਮੁੱਚੀ ਪੰਜਾਬੀ ਲੋਕਾਈ ਵਿਚ ਇੱਕੋ ਜਿੰਨਾ ਪਰਵਾਨ ਨਾ ਹੋ ਸਕੀਆਂ। ਪੰਜਾਬੀ ਕਿੱਸੇ ਦਾ ਰੂਹ ਕਲਬੂਤ ਵੀ ਧਰਮ ਨਾਲ ਸੰਬੰਧਿਤ ਹੈ। ਇਹ ਆਪਣੀ ਤਰ੍ਹਾਂ ਦਾ ਲੋਕ ਧਰਮ ਹੈ ਜੋ ਸੰਸਥਾ ਦੇ ਜਕੜ-ਜੂੜ ਤੋਂ ਮੁਕਤ ਹੈ। ਅਸਲ ਵਿਚ ਪੰਜਾਬੀ ਲੋਕ ਵਿਹਾਰ ਵਿਚ ਲੋਕ ਧਰਮ ਹੀ ਵਸਦਾ ਹੈ ਜਿਸ ਦਾ ਸਿੱਧਾ ਸੌਖਾ ਅਰਥ ਇਹ ਹੈ ਕਿ ਪੰਜਾਬੀ ਜਿੱਥੇ ਜੰਮੇ-ਪਲੇ ਓਥੋਂ ਦੀ ਰਹਿਤ-ਬਹਿਤ ਅਖ਼ਤਿਆਰ ਕਰੇ, ਪਰ ਅੰਦਰਲੇ ਸੱਚ ਨੂੰ ਆਪਣੇ ਨੱਕ ਵਿਚ ਨੱਥ ਵੀ ਨਾ ਪਾਉਣ ਦੇਵੇ। ਸਦਾਚਾਰ ਦਾ ਮਧਮਾਰਗ ਹੀ ਪੰਜਾਬੀ ਵਿਹਾਰ ਤੇ ਪੰਜਾਬੀ ਕਿੱਸੇ ਦਾ ਰਾਹ ਹੈ। ਨਿੱਤ ਦੇ ਜੀਵਨ ਵਿਚ ਇਸੇ ਰਾਹ ਉਪਰ ਤੁਰਿਆ ਜਾ ਸਕਦਾ ਹੈ।

ਸੰਖੇਪ ਵਿਚ ਸਾਦਗੀ, ਸਦਾਚਾਰ, ਸੁਤੰਤਰਤਾ ਤੇ ਸੰਜਮ ਦਾ ਇਕਮੁੱਠ ਸੰਸਾਰ ਹੀ ਪੰਜਾਬੀ ਕਿੱਸੇ ਦਾ ਸੰਸਾਰ ਹੈ।

26-9-72

— **ਹਰਿਭਜਨ ਸਿੰਘ**
ਸੀ-158
ਮਾਨਸਰੋਵਰ ਗਾਰਡਨ
ਨਵੀਂ ਦਿੱਲੀ-110015

# ਹੀਰ ਰਾਂਝਾ

## ਮੋਹਨ ਸਿੰਘ

ਹੀਰ ਦੀ ਕਹਾਣੀ ਮੁਗ਼ਲਾਂ ਦੇ ਹਿੰਦੁਸਤਾਨ ਵਿਚ ਆਉਣ ਤੋਂ ਥੋੜ੍ਹਾ ਚਿਰ ਪਹਿਲਾਂ ਹੀ ਵਾਪਰੀ ਹੈ । ਇਹ ਉਹ ਸਮਾਂ ਸੀ ਜਦ ਰਾਜਪੂਤ ਲੋਕ ਨਵੇਂ ਨਵੇਂ ਮੁਸਲਮਾਨ ਬਣੇ ਸਨ । ਸਿਆਲ ਧਾਰ ਨਗਰ ਦੇ ਰਾਜਪੂਤ ਸਨ । ਸੰਨ 1258 ਵਿਚ ਰਾਏ ਸਿਆਲ ਸਪੁੱਤਰ ਰਾਏ ਸ਼ੰਕਰ ਨੇ ਬਾਬਾ ਫ਼ਰੀਦ ਸ਼ਕਰਗੰਜ ਦੇ ਹੱਥੋਂ ਇਸਲਾਮ ਕਬੂਲ ਕੀਤਾ । ਇਨ੍ਹਾਂ ਲੋਕਾਂ ਨੇ ਮੁਸਲਮਾਨ ਬਣਨ ਮਗਰੋਂ ਵੀ ਹਿੰਦੂ ਰਸਮਾਂ ਰੀਤਾਂ ਨੂੰ ਜਾਰੀ ਰਖਿਆ ਸੀ । ਇਹ ਲੋਕ ਆਪਣੀਆਂ ਜ਼ਨਾਨੀਆਂ ਨੂੰ ਪਰਦੇ ਵਿਚ ਨਹੀਂ ਸਨ ਰਖਦੇ । ਤੁਰਕਾਂ ਵਾਲੇ ਨੀਲੇ ਕੱਪੜੇ ਪਹਿਨਣੇ ਤੇ ਪਿੱਤਲ ਦੇ ਭਾਂਡੇ ਵਰਤਣੇ ਇਨ੍ਹਾਂ ਵਿਚ ਮਨ੍ਹਾ ਸਨ । ਪਹਿਲੇ ਪਹਿਲ ਜਦ ਸਿਆਲ ਇਥੇ ਆਏ ਤਾਂ ਉਨ੍ਹਾਂ ਦੇ ਵਡਿੱਕੇ ਮਲ ਖ਼ਾਨ ਨੇ 1462 ਵਿਚ ਝੰਗ ਵਸਾਇਆ । ਮਿਹਰ ਚੂਚਕ ਵੀ ਸਿਆਲਾਂ ਦਾ ਇਕ ਸਰਦਾਰ ਸੀ । ਹੀਰ ਏਸੇ ਮਿਹਰ ਚੂਚਕ ਦੀ ਧੀ ਸੀ । ਮਿਹਰੇਟੀ ਹੋਣ ਦੇ ਕਾਰਣ ਉਹ ਬੜੇ ਚਾਵਾਂ ਮਲ੍ਹਾਰਾਂ ਵਿਚ ਪਲੀ ਸੀ । ਉਸ ਦਾ ਕੰਮ ਸਹੇਲੀਆਂ ਨਾਲ ਰਲ ਕੇ ਪੀਂਘਾਂ ਝੂਟਣਾ, ਝਨਾਂ ਵਿਚ ਨਹਾਉਣਾ ਜਾਂ ਆਪਣੀ ਬਹਾਰ ਵਾਂਗ ਸ਼ਿੰਗਾਰੀ ਬੇੜੀ ਵਿਚ ਬਹਿ ਕੇ ਝਨਾਂ ਦੇ ਕੰਢਿਆਂ ਉੱਤੇ ਖਲੋਤੇ ਸੰਘਣੇ ਬੇਲਿਆਂ ਦਾ ਨਜ਼ਾਰਾ ਦੇਖਣਾ ਸੀ ਜਾਂ ਪਾਣੀਆਂ ਦੀ ਹਿੱਕ ਉੱਤੇ ਕੇਲ ਕਰਦੇ ਦੇਹ-ਉਭਾਰ ਤੇ ਦੇਹ-ਲੱਥੇ ਤੇ ਰੰਗੀਨ ਪਰਛਾਵਿਆਂ ਦੀ ਲੀਲ੍ਹਾ ਨੂੰ ਮਾਣਨਾ ਸੀ । ਹੀਰ ਜਿਥੇ ਜੁਆਨ, ਨਰੋਈ, ਸ਼ੋਖ਼ ਤੇ ਨਿਡਰ ਸੀ, ਉਥੇ ਉਹ ਰੱਜ ਕੇ ਸੋਹਣੀ ਵੀ ਸੀ । ਹੁਸਨ ਤੇ ਜੁਆਨੀ ਦੇ ਮੇਲ ਨੇ ਲੋਹੜ ਮਾਰਿਆ ਹੋਇਆ ਸੀ । ਉਸ ਦੀ ਚਾਲ ਨਵਾਬ ਦੇ ਹਾਥੀ ਵਰਗੀ ਤੇ ਚੜ੍ਹਤਲ ਉਕਾਬ ਦੇ ਖੰਭ ਵਰਗੀ ਸੀ । ਜਿਥੇ ਉਹ ਭਾਰਤੀ ਪ੍ਰਥਾ ਅਨੁਸਾਰ "ਮੋਹਣੀ ਤੇ ਇੰਦ੍ਰਾਣੀ ਸੀ" ਉਥੇ ਈਰਾਨੀ ਪ੍ਰਥਾ ਅਨੁਸਾਰ "ਪੁਤਲੀ ਪੀਕਣੇ ਦੀ, ਨਕਸ਼ ਰੂਮ ਵਾਲੇ, ਗੁੱਝੀ ਰਹੇ ਨਾ ਹੀਰ ਹਜ਼ਾਰ ਵਿਚੋਂ" ਸੀ ।

ਝੰਗ ਦਾ ਮਿਹਰ ਹੋਣ ਦੇ ਇਲਾਵਾ ਝਨਾਂ ਦੇ ਪੱਤਣਾਂ ਦਾ ਪ੍ਰਬੰਧ ਵੀ ਚੂਚਕ ਦੇ ਹੱਥਾਂ ਵਿਚ ਸੀ । ਉਥੇ ਕਈ ਬੇੜੀਆਂ ਮੁਸਾਫ਼ਰਾਂ ਨੂੰ ਪਾਰ ਲੰਘਾਉਣ ਲਈ ਖਲੋਤੀਆਂ ਰਹਿੰਦੀਆਂ ਸਨ । ਸਾਰਾ ਦਿਨ ਰਾਹ-ਗੁਜ਼ਰੂ ਤੇ ਸੁਦਾਗਰ ਪੱਤਣ ਤੋਂ ਲੰਘਦੇ ਰਹਿੰਦੇ । ਹਰ ਰਾਹ-ਗੁਜ਼ਰੂ ਦੀ ਪਹਿਲੀ ਨਜ਼ਰ ਹੀਰ ਦੀ ਬੇੜੀ ਤੇ ਪੈਂਦੀ ਸੀ ਜਿਸ ਨੂੰ ਹੀਰ ਦੇ ਮਲਾਹ ਲੁੱਡਣ ਨੇ ਡਾਢਾ ਸਜਾ ਕੇ ਰਖਿਆ ਹੋਇਆ ਸੀ । ਇਸ ਸੱਖਣੀ ਬੇੜੀ ਨੂੰ ਦੇਖ

ਕੇ ਹੀ ਰਾਹ-ਗੁਜ਼ਰੂਆਂ ਦੀਆਂ ਅੱਖਾਂ ਵਿਚ ਅਨੂਪਮ ਸੁਪਨੇ ਲਟਕ ਪੈਂਦੇ ਸਨ, ਪਰ ਜਿਨ੍ਹਾਂ ਨੂੰ ਹੀਰ ਦੇ ਦਰਸ਼ਨ ਵੀ ਹੋ ਜਾਂਦੇ ਸਨ ਉਹ ਤਾਂ ਨਸ਼ੇ ਦਾ ਰੂਪ ਹੀ ਹੋ ਜਾਂਦੇ ਸਨ। ਇਉਂ ਰਾਹ-ਗੁਜ਼ਰੂਆਂ ਤੇ ਸੁਦਾਗਰਾਂ ਰਾਹੀਂ ਹੀਰ ਦੇ ਹੁਸਨ ਤੇ ਜੁਆਨੀ ਦੀਆਂ ਕਹਾਣੀਆਂ ਦੂਰ ਦੂਰ ਤਕ ਫੈਲ ਚੁਕੀਆਂ ਸਨ।

ਤਖ਼ਤ ਹਜ਼ਾਰਾ ਝੰਗ ਤੋਂ ਅੱਸੀ ਮੀਲਾਂ ਦੀ ਵਿੱਥ ਉੱਤੇ ਸੀ। ਉਥੇ ਵੀ ਹੀਰ ਦੀ ਸੁੰਦਰਤਾ ਦੀਆਂ ਕਹਾਣੀਆਂ ਅਪੜ ਪਈਆਂ ਸਨ ਅਤੇ ਉਥੋਂ ਦੇ ਗਭਰੂ ਤੇ ਮੁਟਿਆਰਾਂ ਹੀਰ ਦੇ ਨਾਂ ਤੋਂ ਜਾਣੂ ਹੋ ਚੁੱਕੇ ਸਨ। ਤਖ਼ਤ ਹਜ਼ਾਰੇ ਦੇ ਚੌਧਰੀ ਦਾ ਨਾਂ ਮੌਜੂ ਸੀ ਜੋ ਜ਼ਾਤ ਦਾ ਰਾਂਝਾ ਜਟ ਸੀ। ਉਸ ਦੇ ਅੱਠ ਪੁੱਤਰ ਸਨ, ਜਿਨ੍ਹਾਂ ਵਿਚੋਂ ਧੀਦੋ ਸਭ ਤੋਂ ਛੋਟਾ, ਸੋਹਣਾ ਤੇ ਮਲੂਕ ਸੀ। ਪਿਉ ਦੀ ਮੌਤ ਪਿਛੋਂ ਭਰਾਵਾਂ ਨੇ ਜ਼ਿਮੀਂ ਨੂੰ ਕੱਛ ਪਵਾਇਆ, ਉਨ੍ਹਾਂ ਆਪ ਤਾਂ ਚੰਗੀ ਜ਼ਮੀਨ ਮੱਲ ਲਈ ਅਤੇ ਰੱਕੜ ਤੇ ਬੰਜਰ ਭੋਂ ਧੀਦੋ ਦੇ ਹਵਾਲੇ ਕੀਤੀ। ਪਿਉ ਦਾ ਲਾਡਲਾ ਹੋਣ ਕਰਕੇ ਰਾਂਝੇ ਨੇ ਕਦੀ ਵਾਹੀ ਦਾ ਕੰਮ ਨਹੀਂ ਸੀ ਕੀਤਾ। ਸੋ ਉਸ ਨੇ ਖੇਤੀ ਵਾਹੀ ਵਲ ਉੱਕਾ ਧਿਆਨ ਨਾ ਕੀਤਾ ਅਤੇ ਲੱਗਾ ਵੀਹੀਆਂ ਤੇ ਸੱਥਾਂ ਵਿਚ ਲਟਕੰਦੜਾ ਫਿਰਨ। ਰਾਂਝੇ ਦੀਆਂ ਭਰਜਾਈਆਂ ਉਸ ਤੇ ਮਰਦੀਆਂ ਸਨ। ਸੋ ਕੁਝ ਚਿਰ ਤਾਂ ਉਹ ਉਸ ਨੂੰ ਲਾਡ ਮਲ੍ਹਾਰ ਕਰਦੀਆਂ ਰਹੀਆਂ, ਪਰ ਜਦੋਂ ਉਨ੍ਹਾਂ ਵੇਖਿਆ ਕਿ ਉਹ ਨਿਰਾ ਪਟੇ ਚੋਪੜਨ ਤੇ ਵੰਝਲੀ ਵਾਹੁਣ ਜੋਗਾ ਹੀ ਹੈ, ਤਾਂ ਉਨ੍ਹਾਂ ਨੇ ਉਸ ਨੂੰ ਮਿਹਣੇ ਮਾਰਨੇ ਸ਼ੁਰੂ ਕਰ ਦਿਤੇ। ਜੇ ਰਾਂਝਾ ਭਰਜਾਈਆਂ ਦੀ ਮੁਹੱਬਤ ਨੂੰ ਥੋੜ੍ਹਾ ਬਹੁਤ ਮੋੜਦਾ ਰਹਿੰਦਾ ਤਾਂ ਸ਼ਾਇਦ ਉਹ ਇਤਨੇ ਮਿਹਣੇ ਨਾ ਮਰਦੀਆਂ, ਪਰ ਰਾਂਝੇ ਦੀ ਤਬੀਅਤ ਅਲਬੇਲੀ ਸੀ। ਉਸ ਦੀ ਜੁਆਨੀ ਬੜੀ ਲਾਪਰਵਾਹ ਤੇ ਬੇਨਿਆਜ਼ ਸੀ। ਸੋ, ਇਕ ਦਿਨ ਉਸ ਦੀ ਸਭ ਤੋਂ ਛੋਟੀ ਭਰਜਾਈ ਨੇ ਤਾਹਨਾ ਮਾਰਿਆ —"ਜੇ ਸਾਡੀ ਪਰਵਾਹ ਨਹੀਂਉਂ ਤਾਂ ਜਾਹ ਸਿਆਲਾਂ ਦੀ ਹੀਰ ਵਿਆਹ ਲਿਆ।"

ਭਰਜਾਈ ਦੀ ਬੋਲੀ ਨੇ ਰਾਂਝੇ ਦਾ ਦਿਲ ਉਪਰਾਮ ਕਰ ਦਿਤਾ ਤੇ "ਹੱਥ ਵੰਝਲੀ, ਜੁੱਤੀਆਂ ਮਾਰ ਕੱਛੇ, ਰਾਂਝਾ ਹੋ ਤੁਰਿਆ ਵਾਰਸ ਸ਼ਾਹ ਜਿਹਾ।" ਪਹਿਲੀ ਰਾਤ ਉਸ ਨੂੰ ਇਕ ਮਸੀਤ ਵਿਚ ਪਈ ਜਿਥੇ ਉਸ ਦਾ ਮੁੱਲਾਂ ਨਾਲ ਝਗੜਾ ਜਿਹਾ ਹੋ ਗਿਆ। ਅਗਲੇ ਦਿਨ ਉਠ ਕੇ ਰਾਂਝਾ ਆਪਣੇ ਰਾਹ ਪੈ ਗਿਆ। ਆਖ਼ਰ ਮੰਜ਼ਲਾਂ ਮਾਰਦਾ ਝਨਾਂ ਦੇ ਪੱਤਣ ਤੇ ਪੁੱਜਾ। ਅੱਗੇ ਲੁੱਡਣ ਮਲਾਹ ਬੇੜੀ ਨੂੰ ਠੇਲ੍ਹਣ ਲਈ ਤਿਆਰ ਖੜਾ ਸੀ। ਰਾਂਝੇ ਨੇ ਪਾਰ ਲਾਉਣ ਲਈ ਰੱਬ ਦਾ ਵਾਸਤਾ ਪਾਇਆ। ਪਰ ਹੱਟੇ ਕੱਟੇ ਝਬੀਲ ਨੇ ਰਾਂਝੇ ਨੂੰ ਧੱਕਾ ਦੇ ਕੇ ਪਰ੍ਹਾਂ ਸੁੱਟਿਆ ਤੇ ਬੇੜੀ ਨੂੰ ਠੇਲ੍ਹ ਦਿਤਾ। ਜਦ ਲੁੱਡਣ ਦੀਆਂ ਰੰਨਾਂ ਨੇ ਰਾਂਝੇ ਦੇ ਹੁਸਨ ਨੂੰ ਦੇਖਿਆ ਤਾਂ ਉਸ ਦੇ ਗਿਰਦ ਝੁਰਮਟ ਘੱਤ ਕੇ ਬੈਠ ਗਈਆਂ ਤੇ ਲੱਗੀਆਂ ਉਸ ਦੀ ਮੁੱਠੀ ਚਾਪੀ ਕਰਨ। ਜਦ ਰਾਂਝੇ ਦੀ ਕੁਝ ਥਕਾਵਟ ਉਤਰੀ ਤਾਂ ਉਸ ਨੇ ਵੰਝਲੀ ਵਾਹੁਣੀ ਸ਼ੁਰੂ ਕਰ ਦਿੱਤੀ। ਫਿਰ ਕੀ ਸੀ, ਪੱਤਣ ਦੇ ਸਾਰੇ ਤ੍ਰੀਮਤਾਂ ਮਰਦ ਉਸ ਦੇ ਗਿਰਦ ਇਕੱਠੇ ਹੋ ਗਏ। ਲੁੱਡਣ ਦੀਆਂ ਰੰਨਾਂ ਰਾਂਝੇ ਉੱਤੇ ਇਤਨੀਆਂ ਮੋਹਿਤ ਹੋ ਗਈਆਂ ਕਿ ਉਹ ਉਸ ਨੂੰ ਹੀਰ ਦੀ ਬੇੜੀ ਵਿਚ ਲੈ ਗਈਆਂ ਜਿਥੇ ਰੇਸ਼ਮੀ ਪਰਦਿਆਂ ਦੇ ਅੰਦਰ ਹੀਰ ਦੀ ਸੇਜ ਵਿਛੀ ਹੋਈ ਸੀ। ਰਾਂਝਾ ਬੜੇ ਲੰਮੇ ਪੰਧ ਝਾਗ

ਕੇ ਆਇਆ ਸੀ, ਪੈਂਦਿਆਂ ਹੀ ਸੌਂ ਗਿਆ। ਜਦ ਹੀਰ ਨੂੰ ਪਤਾ ਲੱਗਾ ਕਿ ਲੁੱਡਣ ਨੇ ਉਸ ਦੀ ਸੇਜ ਉਤੇ ਕਿਸੇ ਪਰਦੇਸੀ ਨੂੰ ਸੁਆ ਦਿਤਾ ਹੈ, ਉਹ ਬੜੀ ਕਹਿਰਵਾਨ ਹੋ ਕੇ ਆਪਣੀਆਂ ਸਹੇਲੀਆਂ ਨਾਲ ਉਡਦੀ ਹੋਈ ਆਈ ਅਤੇ ਆਉਂਦਿਆਂ ਹੀ ਉਸ ਨੇ ਲੁੱਡਣ ਨੂੰ ਛਮਕਾਂ ਨਾਲ ਲਹੂ ਲੁਹਾਨ ਕਰ ਦਿਤਾ। ਫਿਰ ਉਹ ਲਪਕ ਕੇ ਬੇੜੀ ਵਲ ਵਧੀ। ਪਰਦੇਸੀ ਨੂੰ ਆਪਣੀ ਸੇਜ ਉਤੇ ਸੁੱਤਿਆਂ ਦੇਖ ਕੇ ਉਸ ਨੇ ਗੁੱਸੇ ਨਾਲ ਇਕ ਛਮਕ ਮਾਰੀ, ਪਰ "ਰਾਂਝੇ ਉਠ ਕੇ ਆਖਿਆ, ਵਾਹ ਸੱਜਣ, ਹੀਰ ਹੱਸ ਕੇ ਤੇ ਮੇਹਰਬਾਨ ਹੋਈ।"

ਹੀਰ ਦੀਆਂ ਅੱਖਾਂ ਵਿਚ ਇਕ ਨਵੀਂ ਲੋਅ ਦਗ ਉਠੀ। ਉਸ ਨੇ ਬੇੜੀ ਦੇ ਪਰਦਿਆਂ ਨੂੰ ਖਿੱਚ ਦਿਤਾ ਅਤੇ ਰਾਂਝੇ ਦੇ ਕੋਲ ਪਲੰਘ ਦੀ ਬਾਹੀ ਉਤੇ ਬਹਿ ਗਈ। ਕਿੰਨਾ ਚਿਰ ਰਾਜ਼ ਨਿਆਜ਼ ਦੀਆਂ ਗੱਲਾਂ ਹੁੰਦੀਆਂ ਰਹੀਆਂ। ਜਦ ਹੀਰ ਨੇ ਆਪਣਾ ਪਿਆਰ ਪੇਸ਼ ਕੀਤਾ ਤਾਂ ਰਾਂਝੇ ਨੇ ਕਿਹਾ ਕਿ ਜੇ ਤੂੰ ਤ੍ਰਿੰਞਣਾਂ ਤੇ ਪੀਂਘਾਂ ਵਿਚ ਰੁੱਝ ਕੇ ਮੈਨੂੰ ਭੁੱਲ ਜਾਣਾ ਹੈ ਤਾਂ ਹੁਣੇ ਦੱਸ ਦੇ। ਹੀਰ ਨੇ ਬੜੀ ਗੰਭੀਰਤਾ ਵਿਚ ਆਖਿਆ:

ਮੈਨੂੰ ਬਾਬਲੇ ਦੀ ਕਸਮ ਰਾਂਝਿਆ ਵੇ, ਮਰੇ ਮਾਉਂ ਜੇ ਤੁੱਧ ਥੀਂ ਮੁਖ ਮੋੜਾਂ।
ਅੰਨ੍ਹੀ ਹੋਏ ਕੇ ਨੈਣ ਪ੍ਰਾਣ ਜਾਵਣ, ਤੇਰੇ ਬਾਝ ਜੇ ਕੰਤ ਮੈਂ ਹੋਰ ਲੋੜਾਂ।
ਮੈਂ ਤਾਂ ਧੁਰ ਦਰਗਾਹ ਥੀਂ ਲਿਆ ਰਾਂਝਾ, ਥੀਵਾਂ ਸੂਰ ਜੇ ਪ੍ਰੀਤ ਦੀ ਰੀਤ ਤੋੜਾਂ।

ਜਦ ਦੋਹਾਂ ਵਲੋਂ ਪੱਕੇ ਕੌਲ ਕਰਾਰ ਹੋ ਗਏ ਤਾਂ ਹੀਰ ਨੇ ਬੜੀ ਚਤਰਾਈ ਨਾਲ ਆਪਣੇ ਮਾਂ ਬਾਪ ਨੂੰ ਮਨਾ ਕੇ ਰਾਂਝੇ ਨੂੰ ਮੰਗੂ ਚਾਰਨ ਉਤੇ ਨੌਕਰ ਰਖਵਾ ਦਿਤਾ। ਚੂਚਕ ਨੇ ਬੜਾ ਕਿਹਾ ਕਿ ਇਹ ਨੱਢਾ ਮੈਨੂੰ ਬੜਾ ਸੁਹਲ ਤੇ ਮਲੂਕ ਜਿਹਾ ਲੱਗਦਾ ਹੈ ਅਤੇ "ਇਹ ਮੱਝੀਂ ਦੇ ਨਹੀਂ ਦਰਕਾਰ ਦਾ ਏ।" ਇਹ ਆਪਣੇ ਖੰਧਿਆਂ ਨੂੰ ਹੋਰਨਾਂ ਖੰਧਿਆਂ ਨਾਲ ਰਲਾ ਦਿਆ ਕਰੇਗਾ। ਨਾ ਹੀ ਇਸ ਤੋਂ ਬੇਲੇ ਦੀਆਂ ਮੁਸੀਬਤਾਂ ਸਹਾਰ ਹੋਣੀਆਂ ਹਨ ਜਿਥੇ ਜੰਗਲੀ ਜਾਨਵਰ ਆਮ ਫਿਰਦੇ ਨੇ। ਪਰ ਹੀਰ ਨੇ ਇਹ ਕਹਿ ਕੇ ਪਿਉ ਦੀ ਤਸੱਲੀ ਕਰਵਾ ਦਿਤੀ :

ਸੁਘੜ ਚਤਰ ਤੇ ਅਕਲ ਦਾ ਕੋਟ ਨੱਢਾ, ਮੱਝੀਂ ਬਹੁਤ ਸੰਭਾਲ ਕੇ ਚਾਰਦਾ ਏ।
ਹਿੱਕੇ ਨਾਲ ਪਿਆਰ ਦੇ ਹੂੰਗ ਦੇ ਕੇ, ਸੋਟਾ ਸਿੰਙ ਤੇ ਮੂਲ ਨਾ ਮਾਰਦਾ ਏ।

ਗੱਲ ਕੀ ਰਾਂਝੇ ਨੇ ਬਾਰਾਂ ਸਾਲ ਸਿਆਲਾਂ ਦੀਆਂ ਮੱਝਾਂ ਚਾਰੀਆਂ। ਉਹ ਹਰ ਰੋਜ਼ ਮੰਗੂਆਂ ਨੂੰ ਬੇਲੇ ਵਿਚ ਲੈ ਜਾਂਦਾ ਤੇ ਤਰਕਾਲੀਂ ਵੰਝਲੀ ਦੀ ਸੱਦ ਪਿੱਛੇ ਲਾਈ ਘਰ ਮੋੜ ਲਿਆਉਂਦਾ। ਹੀਰ ਹਰ ਰੋਜ਼ ਚੂਰੀ ਦਾ ਛੰਨਾ ਭਰ ਕੇ ਬੇਲੇ ਵਿਚ ਪਹੁੰਚਦੀ, ਜਿਥੇ ਦੋਵੇਂ ਬੇਲੀ ਰਲ ਕੇ ਚੂਰੀ ਖਾਂਦੇ ਅਤੇ ਮੁਹੱਬਤ ਦੀਆਂ ਅਣਛੋਹ ਸਿਖਰਾਂ ਤੇ ਪਹੁੰਚ ਕੇ, ਬੇਲੇ ਦੇ ਸੰਘਣੇ ਹਨੇਰਿਆਂ ਵਿਚੋਂ ਦਰਿਆ ਦੀਆਂ ਕਿਤੋਂ ਕਿਤੋਂ ਦਿਸਦੀਆਂ ਧੁੱਪ-ਰੰਗੀਆਂ ਲਹਿਰਾਂ ਦੀ ਲੀਲ੍ਹਾ ਨੂੰ ਮਾਣਦੇ। ਪਰ ਇਸ਼ਕ ਤੇ ਮੁਸ਼ਕ ਛੁਪਾਇਆਂ ਕਦ ਤਕ

ਛੁਪਦੇ ਹਨ । ਛੇਤੀ ਹੀ ਸਾਰੇ ਝੰਗ ਵਿਚ ਹੀਰ ਰਾਂਝੇ ਦੇ ਇਸ਼ਕ ਦਾ ਚਰਚਾ ਛਿੜ ਪਿਆ, ਜਿਤਨੇ ਮੂੰਹ ਉਤਨੀਆਂ ਗੱਲਾਂ । ਪਰ ਹੀਰ ਰਾਂਝੇ ਦਾ ਜੋੜ ਇਤਨਾ ਢੁਕਵਾਂ ਸੀ ਕਿ ਕਿਸੇ ਨੇ ਵੀ ਇਸ ਨੂੰ ਬੁਰਾ ਨਾ ਮਨਾਇਆ, ਸਗੋਂ ਹਰ ਕਿਸੇ ਨੇ ਇਸ ਤੇ ਪਰਦਾ ਹੀ ਪਾਇਆ ।

10 ਪਰ, ਇਸ ਪ੍ਰੇਮ-ਨਾਟਕ ਵਿਚ ਇਕ ਉਪੱਦਰੀ ਵੀ ਆਣ ਵੜਿਆ ਸੀ । ਉਹ ਸੀ ਹੀਰ ਦਾ ਚਾਚਾ, ਕੈਦੋਂ ਲੰਙਾ । ਕੈਦੋ ਦਾ ਹੁਲੀਆ ਕੁਝ ਅਜੀਬ ਹੀ ਸੀ — ਸਿਰ ਉਤੇ ਕਲੰਦਰੀ ਟੋਪੀ, ਗਲ ਵਿਚ ਮੁੰਜ ਦੀਆਂ ਸਿਹਲੀਆਂ, ਹੱਥ ਵਿਚ ਖਪਰੀ, ਭੰਗ ਚਰਸ ਦਾ ਸ਼ੁਕੀਨ, ਪਿੰਡੋਂ ਬਾਹਰ ਕੁਟੀਆ ਵਿਚ ਵਾਸ, ਤੋਤੇ, ਤਿੱਤਰ ਤੇ ਕੁਕੜੀਆਂ ਕੁੱਕੜ ਰੱਖਣ ਦਾ ਸ਼ੁਕੀਨ, ਗੱਲ ਕੀ ਉਹ ਅੱਧਾ ਜੱਟ ਤੇ ਅੱਧਾ ਫ਼ਕੀਰ ਸੀ । ਉਸ ਨੇ ਸਾਰੀ ਉਮਰ ਦੈਰਿਆਂ ਤੇ ਤਕੀਆਂ ਉਤੇ ਭੰਗ ਪੀ ਕੇ ਲੰਘਾ ਦਿਤੀ ਸੀ । ਉਹ ਆਮ ਫ਼ਕੀਰਾਂ ਵਾਂਗ ਉਮਰ-ਛੜਾ ਸੀ । ਸੋ ਉਸ ਦਾ ਪਿਆਰ-ਮੁਹੱਬਤ ਨੂੰ ਫੁੱਲਦਿਆਂ ਵੇਖ ਕੇ ਸੜਨਾ ਕੁਦਰਤੀ ਸੀ । ਉਹ ਕਿਵੇਂ ਬਰਦਾਸ਼ਤ ਕਰ ਸਕਦਾ ਸੀ ਕਿ ਹੀਰ ਤੇ ਉਸ ਦੀਆਂ ਸਹੇਲੀਆਂ ਪਹਿਲੋਂ ਰਾਂਝੇ ਨਾਲ ਬਹਿ ਕੇ ਚੂਰੀ ਖਾਣ ਤੇ ਫਿਰ ਬੇਲੇ ਵਿਚ ਲਾਲ-ਕਚੋਰੀ ਦੀ ਖੇਡ ਖੇਡਣ । ਸੋ ਇਕ ਦਿਨ ਕੈਦੋਂ ਹੀਰ ਦੇ ਮਗਰੇ ਮਗਰ ਬੇਲੇ ਚਲਾ ਗਿਆ । ਹੀਰ ਦਰਿਆ ਤੋਂ ਪਾਣੀ ਲੈਣ ਗਈ ਸੀ ਅਤੇ ਰਾਂਝਾ ਇਕੱਲਾ ਬੈਠਾ ਚੂਰੀ ਖਾ ਰਿਹਾ ਸੀ । ਕੈਦੋਂ ਨੇ ਬੜੀ ਆਜਜ਼ੀ ਨਾਲ ਰਾਂਝੇ ਤੋਂ ਚੂਰੀ ਦਾ ਭੋਰਾ ਮੰਗਿਆ । ਰਾਂਝੇ ਨੇ ਸਹਿਣਕ ਅੱਗੇ ਕਰ ਦਿਤੀ ਤੇ ਕਿਹਾ ਕਿ ਰੁਗ ਭਰ ਲੈ । ਕੈਦੋਂ ਨੇ ਰੁਗ ਭਰ ਲਿਆ ਤੇ ਲੰਙ ਮਾਰਦਾ ਪਿੰਡ ਵਲ ਭੱਜਾ । ਜਦ ਹੀਰ ਪਾਣੀ ਲੈ ਕੇ ਪਰਤੀ ਤਾਂ ਰਾਂਝੇ ਦੇ ਭੋਲੇਪਣ ਤੇ ਡਾਢੀ ਖਿਝੀ । ਉਸ ਨੂੰ ਪਤਾ ਸੀ ਕਿ ਲੰਙਾ ਆਪਣੀ ਆਦਤ ਮੂਜਬ ਪਿੰਡ ਪਹੁੰਚ ਕੇ ਭੰਡੀ ਕਰੇਗਾ । ਉਸ ਨੇ ਦੌੜ ਕੇ ਕੈਦੋਂ ਨੂੰ ਪਿੰਡ ਤੋਂ ਉਰੇ ਹੀ ਜਾ ਲਿਆ ਅਤੇ ਉਸ ਦੀ ਟੋਪੀ, ਮਾਲਾ ਤੇ ਸਿਹਲੀਆਂ ਪੁੱਟ ਕੇ ਬੁਰਾ ਹਾਲ ਕੀਤਾ, ਸਾਰੀ ਚੂਰੀ ਮਿੱਟੀ ਵਿਚ ਖਿੰਡ ਪੁੰਡ ਗਈ । ਪਰ ਹੀਰ ਦੇ ਜਾਣ ਸਾਰ ਹੀ ਕੈਦੋਂ ਨੇ ਉਠ ਕੇ ਚੂਰੀ ਦਾ ਭੋਰਾ ਭੋਰਾ ਮਿੱਟੀ ਵਿਚੋਂ ਚੁਣ ਲਿਆ ਅਤੇ ਪਿੰਡ ਦੀ ਪਰਹਿ ਵਿਚ ਆ ਭੰਡੀ ਪਾਈ । ਚੂਚਕ ਤੇ ਮਲਕੀ ਨੂੰ ਬੜੀ ਨਮੋਸ਼ੀ ਆਈ । ਹੀਰ ਦਾ ਭਰਾ ਸੁਲਤਾਨ ਤਲਵਾਰ ਚੁੱਕ ਚੁੱਕ ਪਵੇ ਤੇ ਆਖੇ ਕਿ ਮੈਂ ਚਾਕ ਦੇ ਡੱਕਰੇ ਕਰ ਦਿਆਂਗਾ । ਇਉਂ ਉਨ੍ਹਾਂ ਰਾਂਝੇ ਨੂੰ ਤ੍ਰਾਹ ਕੇ ਕੱਢ ਦਿਤਾ, ਪਰ ਇਸ ਮੌਕੇ ਉਤੇ ਹੀਰ ਝਿੱਕੀ ਮੰਜੀ ਲੈ ਕੇ ਨਹੀਂ ਪਈ ਸਗੋਂ ਉਸ ਨੇ ਬੜੀ ਦਲੇਰੀ ਨਾਲ ਆਪਣੇ ਭਰਾ ਸੁਲਤਾਨ ਨੂੰ ਕਿਹਾ

ਅੱਖਾਂ ਲਗੀਆਂ ਮੁੜਨ ਨਾ ਵੀਰ ਮੇਰੇ, ਵੇ ਮੈਂ ਘੋਲ ਘੱਤੀ ਬਲਿਹਾਰੀਆਂ ਵੇ ।
ਵਹਿਣ ਪਏ ਦਰਿਆ ਨਾ ਕਦੀ ਰੁਕਦੇ, ਭਾਵੇਂ ਮਾਰ ਦੇਖੇ ਬੰਨ੍ਹਾਂ ਭਾਰੀਆਂ ਵੇ ।
ਪੂਨ ਨਿਕਲਣੋਂ ਕਦੀ ਨਾ ਰੁਕਦਾ ਏ, ਜਿਥੇ ਲਗੀਆਂ ਤੇਜ਼ ਕਟਾਰੀਆਂ ਵੇ । ........

ਬਾਰਾ ਸਾਲਾਂ ਦੀ ਮਿਹਨਤ ਉਤੇ ਪਾਣੀ ਫਿਰਦਾ ਦੇਖ ਕੇ ਰਾਂਝਾ ਕਿਸੇ ਦੈਰੇ ਉਤੇ ਜਾ ਸੁੱਤਾ, ਪਰ ਅਗਲੇ ਦਿਨ ਜਦ ਮੰਗੂਆਂ ਨੂੰ ਬੇਲੇ ਵਲ ਛੇੜਨ ਲੱਗੇ ਤਾਂ ਰਾਂਝੇ ਬਿਨਾਂ

ਮੱਝਾਂ ਟੂਰਨ ਨਾ, ਖੁਰਲੀਆਂ ਤੇ ਬੰਨ੍ਹੀਆਂ ਤਾਂ ਉਨ੍ਹਾਂ ਪੱਠੇ ਨੂੰ ਮੂੰਹ ਨਾ ਲਾਇਆ, ਆਖ਼ਰ ਹਾਰ ਕੇ ਚੂਚਕ ਤੇ ਮਲਕੀ ਨੇ ਕੂਟਨੀਤੀ ਵਰਤੀ ਅਤੇ ਪੁਚਕਾਰ ਪੁਚਕੂਰ ਕੇ ਰਾਂਝੇ ਨੂੰ ਮੁੜ ਮੱਝਾਂ ਨਾਲ ਛੇੜ ਦਿਤਾ ਅਤੇ ਹੀਰ ਨੂੰ ਵੀ ਸਮਝਾ ਦਿਤਾ ਕਿ ਇਤਨੀ ਬਦਨਾਮੀ ਪਿਛੋਂ ਤੇਰਾ ਬੇਲੇ ਜਾਣਾ ਠੀਕ ਨਹੀਂ। ਅੰਦਰਖ਼ਾਨੇ ਉਨ੍ਹਾਂ ਮਤਾ ਪਕਾ ਲਿਆ ਸੀ ਹੀਰ ਨੂੰ ਛੇਤੀ ਹੀ ਵਿਆਹ ਦਿਆਂਗੇ ਤੇ ਚਾਕ ਦੀ ਬਲਾ ਆਪੇ ਹੀ ਗਲੋਂ ਲੱਥ ਜਾਵੇਗੀ। ਪਰ ਸਾਰੇ ਪਿੰਡ ਦੀ ਹਮਦਰਦੀ ਹੀਰ ਰਾਂਝੇ ਨਾਲ ਸੀ। ਨਾਲੇ ਹੀਰ ਕਹਿਰਾਂ ਦੀ ਚਤਰ ਸੀ। ਉਸ ਨੇ ਛੇਤੀ ਹੀ ਮਿੱਠੀ ਨਾਇਣ ਦੇ ਘਰ ਮੁਲਾਕਾਤ ਦਾ ਅੱਡਾ ਬਣਾ ਲਿਆ। ਰਾਂਝਾ ਬੇਲੇ ਵਿਚ ਮੱਝਾਂ ਛਡ ਕੇ ਮਿੱਠੀ ਨਾਇਣ ਦੇ ਘਰ ਆ ਜਾਂਦਾ ਤੇ ਦੋਵੇਂ ਜਣੇ ਰੱਜ ਰੱਜ ਕੇ ਗੱਲਾਂ ਕਰਦੇ। ਕਦੇ ਕਦੇ ਦਰਿਆ ਉਤੇ ਨਹਾਉਣ ਦਾ ਪ੍ਰੋਗਰਾਮ ਬਣ ਜਾਂਦਾ। ਹੀਰ ਆਪਣੀਆਂ ਸਹੇਲੀਆਂ ਸਮੇਤ ਰਾਂਝੇ ਨਾਲ ਨਹਾਉਂਦੀ :

ਏਸ ਤਖ਼ਤ ਹਜ਼ਾਰੇ ਦੇ ਡੰਬਰੇ ਤੇ
ਰੰਗ ਰੰਗ ਦੀਆਂ ਜਾਲੀਆਂ ਪਾਉਂਦੀ ਏ।

ਪਰ ਜਦ ਗੱਲ ਬਹੁਤ ਹੁੱਲ ਗਈ ਤਾਂ ਖੇੜਿਆਂ ਨਾਲ ਹੀਰ ਦੇ ਨਿਕਾਹ ਦੀ ਗੱਲ ਪੱਕੀ ਕਰ ਲੀਤੀ ਗਈ। ਕੁਝ ਦਿਨਾਂ ਮਗਰੋਂ ਹੀ ਖੇੜੇ ਬੜੇ ਵਾਜੇ ਗਾਜੇ ਨਾਲ ਰੰਗਪੁਰੋਂ ਢੁੰਗ ਆ ਗਏ। ਤਰ੍ਹਾਂ ਤਰ੍ਹਾਂ ਦੇ ਪਕਵਾਨ ਪੱਕੇ, ਆਤਸ਼ ਬਾਜ਼ੀਆਂ ਛੁੱਟੀਆਂ, ਤੇ ਸਾਰੇ ਪਿੰਡ ਵਿਚ ਗਹਿਮਾ ਗਹਿਮ ਹੋ ਗਈ, ਪਰ ਇਸ ਰੌਣਕ ਨੂੰ ਦੇਖ ਦੇਖ ਕੇ ਰਾਂਝਾ ਬੜਾ ਪਰੇਸ਼ਾਨ ਹੋਇਆ। ਉਹ ਉਦਾਸ ਤੇ ਬੇ-ਬਸ ਨਜ਼ਰ ਆਉਂਦਾ ਸੀ। ਕਦੀ ਦੈਰਿਆਂ ਤੇ ਭੰਗ ਪੀਂਦਾ ਤੇ ਕਦੀ ਮੰਗੂਆਂ ਦੇ ਗਲ ਵਿਚ ਬਾਹਾਂ ਪਾ ਪਾ ਕੇ ਰੋਂਦਾ ਸੀ। ਜੇ ਕੋਈ ਹੀਰ ਦੀ ਸਹੇਲੀ ਉਸ ਨੂੰ ਬੁਲਾਉਂਦੀ ਤਾਂ ਉਹ ਗੱਲ ਗੱਲ ਤੇ ਫਿਸ ਪੈਂਦਾ ਸੀ। ਉਧਰ ਹੀਰ ਮਾਈਏਂ ਪਈ ਹੋਈ ਸੀ। ਉਸ ਨੂੰ ਰਾਂਝੇ ਦੀ ਦਿਲਗੀਰੀ ਦਾ ਪਤਾ ਸੀ। ਉਸ ਨੇ ਆਪਣੀਆਂ ਸਹੇਲੀਆਂ ਨੂੰ ਕਿਹਾ ਕਿ ਮੈਂ ਰਾਂਝੇ ਨਾਲ ਜਾਂਦੀ ਵਾਰ ਦੀ ਇਕ ਗੱਲ ਕਰਨੀ ਚਾਹੁੰਦੀ ਹਾਂ। ਜਾਉ ਉਸ ਨੂੰ ਕੁੜੀ ਦੇ ਭੇਸ ਵਿਚ ਮੇਰੇ ਕੋਲ ਲੈ ਆਉ। ਜਦ ਰਾਤ ਚੋਖੀ ਲੰਘ ਗਈ ਅਤੇ ਹੀਰ ਦੀਆਂ ਮਾਸੀਆਂ ਫੁਫੀਆਂ ਕੋਲੋਂ ਉਠ ਗਈਆਂ ਅਤੇ ਹੀਰ ਦੀਆਂ ਕੁਝ ਸਹੇਲੀਆਂ ਹੀ ਉਸ ਕੋਲ ਰਹਿ ਗਈਆਂ ਤਾਂ ਰਾਂਝਾ ਜ਼ਨਾਨੇ ਵੇਸ ਵਿਚ ਹੀਰ ਕੋਲ ਆਇਆ। ਕੁਝ ਜ਼ਨਾਨੇ ਵੇਸ ਨੇ ਰੂਪ ਚਾੜ੍ਹਿਆ ਹੋਇਆ ਸੀ ਤੇ ਕੁਝ ਉਦਾਸੀ ਨੇ। ਹੀਰ ਨੇ ਰਾਂਝੇ ਨੂੰ ਆਖਿਆ, "ਮੇਰੀ ਮੰਨ ਤੇ ਮੈਨੂੰ ਹੁਣੇ ਈ ਉਧਾਲ ਕੇ ਲੈ ਚਲ, ਕਲ੍ਹ ਮਾਪਿਆਂ ਨੇ, ਡੋਲੇ ਵਿਚ ਪਾ ਦਿਤੀ ਤਾਂ ਕਿਸੇ ਦੀ ਪੇਸ਼ ਨਹੀਂ ਜਾਣੀ।" ਪਰ ਰਾਂਝੇ ਦਾ ਆਦਰਸ਼ ਹੀਰ ਨੂੰ ਵਿਆਹ ਕੇ ਲੈ ਜਾਣਾ ਸੀ। ਸੋ ਉਸ ਨੇ ਕਿਹਾ :

ਹੀਰੇ ਇਸ਼ਕ ਨਾ ਮੂਲ ਸੁਆਦ ਦੇਂਦਾ, ਨਾਲ ਚੋਰੀਆਂ ਅਤੇ ਉਧਾਲਿਆਂ ਦੇ।

ਹੀਰ ਨੇ ਬਹੁਤੇਰਾ ਸਮਝਾਇਆ, ਪਰ ਰਾਂਝੇ ਨੇ ਹੂੜ ਮਤ ਕੀਤੀ ਅਤੇ ਅਗਲੇ ਦਿਨ

ਖੇੜੇ ਹੀਰ ਨੂੰ ਡੋਲੀ ਵਿਚ ਪਾ ਕੇ ਰੰਗਪੁਰ ਵਲ ਤੁਰ ਪਏ। ਹੀਰ ਦੇ ਪਿਉ ਨੇ ਦਾਜ ਵਿਚ ਬੜਾ ਗਹਿਣਾ ਗੱਟਾ ਦਿਤਾ ਅਤੇ ਕਈ ਮੱਝਾਂ ਗਾਈਆਂ ਵੀ ਦਿਤੀਆਂ, ਪਰ ਹੁਣ ਮੁਸ਼ਕਲ ਇਹ ਬਣੀ ਕਿ ਰਾਂਝੇ ਬਿਨਾਂ ਮੱਝਾਂ ਨੇ ਟੁਰਨੋਂ ਨਾਂਹ ਕਰ ਦਿਤੀ। ਹਾਰ ਕੇ ਰਾਂਝੇ ਨੂੰ ਨਾਲ ਟੋਰਨਾ ਪਿਆ। ਝੰਗ ਤੋਂ ਰੰਗਪੁਰ ਕੋਈ ਸੱਤਰ ਮੀਲਾਂ ਦੀ ਵਿਥ ਉਤੇ ਸੀ। ਖੇੜੇ ਰਾਹ ਵਿਚ ਮੰਜ਼ਲਾਂ ਕਰਦੇ ਤੇ ਸ਼ਿਕਾਰ ਖੇਡਦੇ ਜਾ ਰਹੇ ਸਨ। ਰਾਂਝਾ ਥੋੜ੍ਹੇ ਜਿਹੇ ਫ਼ਾਸਲੇ ਉਤੇ ਹੀਰ ਦਾ ਟੰਮਕ ਚੁਕੀ ਡੋਲੀ ਦੇ ਨਾਲ ਨਾਲ ਜਾ ਰਿਹਾ ਸੀ। ਹੀਰ ਨੇ ਗਲ ਦਾ ਹਾਰ ਤੋੜ ਕੇ ਮੋਤੀ ਡੋਲੀ ਤੋਂ ਬਾਹਰ ਖਿਲਾਰ ਦਿਤੇ ਅਤੇ ਰਾਂਝੇ ਨੂੰ ਸੈਣਤ ਨਾਲ ਮੋਤੀ ਚੁਗਣ ਲਈ ਕਿਹਾ।

ਜਦ ਉਹ ਮੋਤੀਆਂ ਦਾ ਬੁੱਕ ਭਰ ਕੇ ਹੀਰ ਨੂੰ ਦੇਣ ਲੱਗਾ ਤਾਂ ਉਸ ਦੀਆਂ ਗੰਨੀਆਂ ਵਿਚ ਮੋਤੀਆਂ ਦੇ ਗੁੱਛੇ ਵੇਖ ਕੇ ਹੀਰ ਨੇ ਆਖਿਆ :

ਲੈ ਵੇ ਰਾਂਝਿਆ ਜ਼ੋਰ ਮੈਂ ਲਾ ਥੱਕੀ, ਮੇਰੇ ਵਸ ਥੀਂ ਗੱਲ ਬੇਵਸ ਹੋਈ।
ਫੜ ਕੇ ਮਾਪਿਆ ਕਾਜ਼ੀਆਂ ਬੰਨ੍ਹ ਤੋਰੀ, ਸਾਡੇ ਨਾਲ ਕੇਡੀ ਖਰਖਸ ਹੋਈ।
ਜਿਊਂਦੇ ਰਹੇ ਤਾਂ ਮਿਲਾਂਗੇ ਫੇਰ ਬੇਲੀ, ਹਾਲ ਸਾਲ ਤਾਂ ਦੋਸਤੀ ਬਸ ਹੋਈ।

ਪਰ ਜਦ ਨਿਰਾਸਤਾ ਤੇ ਉਦਾਸੀ ਦਾ ਵਾਰ ਮੱਠਾ ਪਿਆ ਤਾਂ ਹੀਰ ਨੇ ਆਖਿਆ : ਘਾਬਰਣ ਦੀ ਲੋੜ ਨਹੀਂ, ਮੈਂ ਖੇੜੇ ਨੂੰ ਕਦੀ ਵੀ ਕਬੂਲ ਨਹੀਂ ਕਰਾਂਗੀ, ਤੂੰ ਝਬਦੇ ਹੀ ਜੋਗੀਆਂ ਦਾ ਵੇਸ ਧਾਰ ਕੇ ਰੰਗ ਪੁਰ ਪਹੁੰਚ, ਅੱਗੇ ਤੂੰ ਮੇਰੀ ਗੱਲ ਨਾ ਮੰਨ ਕੇ ਇਤਨੀ ਮੁਸੀਬਤ ਸਹੇੜੀ ਹੈ। ਹੁਣ ਢਿੱਲ ਨਾ ਕਰੀਂ ਤੇ ਵੇਲਾ ਹੱਥੋਂ ਨਾ ਖੁੰਝਾਈਂ।

## 2

ਡੋਲੀ ਰੰਗਪੁਰ ਖੇੜੇ ਜਾ ਵੜੀ। ਸੈਦੇ ਦੇ ਪਿਉ ਅੱਜੂ ਨੇ ਬੜੀਆਂ ਖ਼ੁਸ਼ੀਆਂ ਕੀਤੀਆਂ। ਹੀਰ ਦੇ ਹੁਸਨ ਦੀ ਧਾਕ ਪਹਿਲੋਂ ਹੀ ਪਈ ਹੋਈ ਸੀ, ਸਾਰਾ ਪਿੰਡ ਵੇਖਣ ਲਈ ਟੁੱਟ ਕੇ ਆ ਪਿਆ। ਪਰ ਇਹ ਕੋਈ ਵਿਰਲੀ ਅੱਖ ਹੀ ਦੇਖ ਸਕਦੀ ਸੀ ਕਿ ਹੀਰ ਦੇ ਹੁਸਨ ਨੂੰ ਪਾਹ ਦੇਣ ਵਾਲੀ ਚੀਜ਼ ਖ਼ੁਸ਼ੀ ਨਹੀਂ ਸੀ, ਸਗੋਂ ਗ਼ਮ ਦੀ ਬਰੀਕ ਤੇ ਅਣਦਿਖ ਰੇਖਾ ਸੀ। ਸਭ ਤੋਂ ਪਹਿਲੇ ਇਸ ਰੇਖਾ ਨੂੰ ਸਹਿਤੀ ਨੇ ਦੇਖਿਆ। ਭਾਵੇਂ ਦੇਖਣ ਵਿਚ ਸਹਿਤੀ ਬੜੀ ਸ਼ੋਖ਼ ਤੇ ਹੁਸ਼ਨਾਕ ਸੀ, ਪਰ ਵਿਚੋਂ ਉਹ ਵੀ ਬੜੀ ਦਰਦ-ਰੰਞਾਣੀ ਸੀ। ਉਹਨੂੰ ਵੀ ਮੁਰਾਦ ਬਲੋਚ ਦੇ ਬ੍ਰਿਹੋਂ ਨੇ ਘਾਇਲ ਕੀਤਾ ਹੋਇਆ ਸੀ। ਸੋ ਇਸ਼ਕ ਦਾ ਡੂੰਘਾ ਅਨੁਭਵ ਹੋਣ ਦੇ ਸਦਕਾ ਉਸ ਨੇ ਹੀਰ ਦਾ ਦਰਦ ਵੰਡਾਉਣਾ ਸ਼ੁਰੂ ਕਰ ਦਿਤਾ। ਸੈਦੇ ਖੇੜੇ ਨੇ ਬੜੇ ਯਤਨ ਕੀਤੇ ਕਿ ਹੀਰ ਉਸ ਨਾਲ ਗੱਲ ਕਰੇ, ਪਰ ਹੀਰ ਧੁਰਾਂ ਤੋਂ ਰਾਂਝੇ ਦੀ ਅਮਾਨਤ ਹੋ ਚੁਕੀ ਸੀ। ਨਾਲੇ ਕਈ ਕਿੱਸਾਕਾਰਾਂ ਦੇ ਕਥਨ ਅਨੁਸਾਰ ਜਦ ਸੈਦਾ ਹੀਰ ਦੇ ਨੇੜੇ ਢੁਕਦਾ, ਪੰਜ-ਪੀਰ ਉਸ ਨੂੰ ਧਿਕ ਕੇ ਪਰ੍ਹੇ ਸੁੱਟ

ਦੌਂਦੇ । ਸੋ, ਉਸ ਦੇ ਮਨ ਉਤੇ ਇਤਨਾ ਹੌਲ ਬੈਠਾ ਹੋਇਆ ਸੀ ਕਿ ਉਸ ਨੇ ਹੀਰ ਵਲ ਮੂੰਹ ਕਰਨਾ ਹੀ ਛੱਡ ਦਿਤਾ ਸੀ ।

ਹੀਰ ਨੂੰ ਕਿਤਨਾ ਚਿਰ ਰਾਂਝੇ ਦੀ ਕੋਈ ਉਘ ਸੁਘ ਨਾ ਮਿਲੀ । ਉਸ ਦੀ ਉਦਾਸੀ ਦਿਨੋ ਦਿਨ ਵਧਣ ਲਗੀ । ਉਹ ਸਾਰਾ ਸਾਰਾ ਦਿਨ ਝਿੱਕੀ ਮੰਜੀ ਲੈ ਕੇ ਪਈ ਰਹਿੰਦੀ ਅਤੇ ਸਾਰੇ ਪਿੰਡ ਵਿਚ ਮਸ਼ਹੂਰ ਹੋ ਗਿਆ ਕਿ ਹੀਰ ਨੂੰ ਕਿਸੇ ਚੀਜ਼ ਦੀ ਪਕੜ ਹੈ । ਜਦ ਚੋਖਾ ਚਿਰ ਰਾਂਝੇ ਦੀ ਕੋਈ ਸੂਹ ਨਾ ਮਿਲੀ ਤਾਂ ਹੀਰ ਨੇ ਝੰਗ ਸਿਆਲਾਂ ਦੀ ਇਕ ਵਹੁਟੀ ਹੱਥ ਜੋ ਪੇਕੇ ਜਾ ਰਹੀ ਸੀ, ਰਾਂਝੇ ਨੂੰ ਤਾਕੀਦ ਕਰ ਭੇਜੀ ਕਿ ਮੀਆਂ ਕੱਚ ਨਾ ਕਰ ਤੇ ਜੋਗੀ ਬਣ ਕੇ ਛੇਤੀ ਬਹੁੜ । ਹੀਰ ਦੀਆਂ ਸਹੇਲੀਆਂ ਨੇ ਵੀ ਰਾਂਝੇ ਨੂੰ ਹੱਲਾ ਸ਼ੇਰੀ ਦਿਤੀ ਤੇ ਉਹ ਜੋਗ ਲੈਣ ਲਈ ਨਾਥ ਦੇ ਟਿੱਲੇ ਵਲ ਤੁਰ ਪਿਆ ।

ਜਦ ਉਹ ਟਿੱਲੇ ਉਤੇ ਪਹੁੰਚਿਆ ਤਾਂ ਗੁਰੂ ਬਾਲਨਾਥ ਉਸ ਦੀ ਜਵਾਨੀ ਤੇ ਸੁੰਦਰਤਾ ਨੂੰ ਦੇਖ ਕੇ ਦੰਗ ਰਹਿ ਗਿਆ । ਉਥੇ ਕਈ ਬਾਲਕੇ ਸਾਲਾਂ ਬੱਧੀ ਜੋਗ ਦੀ ਉਡੀਕ ਵਿਚ ਉਸ ਦੀ ਸੇਵਾ ਕਰਦੇ ਰਹਿੰਦੇ ਸਨ । ਜਦ ਬਾਲਨਾਥ ਨੇ ਰਾਂਝੇ ਨੂੰ ਝਟ ਹੀ ਜੋਗ ਦੇਣਾ ਪਰਵਾਨ ਕਰ ਲਿਆ ਅਤੇ ਆਪਣੇ ਬਾਲਕਿਆਂ ਨੂੰ ਰਾਂਝੇ ਲਈ ਮੁੰਦਰਾਂ ਤਿਆਰ ਕਰਨ ਦਾ ਹੁਕਮ ਦੇ ਦਿਤਾ ਤਾਂ ਉਹ ਈਰਖਾ ਨਾਲ ਬਲ ਉਠੇ, ਪਰ ਜਾਣੀਜਾਣ ਗੁਰੂ ਰਾਂਝੇ ਦੀ ਸਿਦਕ ਦਿਲੀ ਨੂੰ ਜਾਣਦਾ ਸੀ । ਉਸ ਨੂੰ ਪਤਾ ਸੀ ਕਿ ਸੱਚੇ ਇਸ਼ਕ ਦੀ ਕਮਾਈ ਨੇ ਰਾਂਝੇ ਨੂੰ ਪਹਿਲਾਂ ਹੀ ਜੋਗ ਦੀਆਂ ਉਚੀਆਂ ਮੰਜ਼ਲਾਂ ਤੇ ਅਪੜਾਇਆ ਹੋਇਆ ਸੀ । ਉਹ ਜੋਗੀ ਤਾਂ ਪਹਿਲੋਂ ਹੀ ਸੀ; ਉਸ ਨੂੰ ਤਾਂ ਕੇਵਲ ਭੇਖ ਦੀ ਹੀ ਲੋੜ ਸੀ । ਫਿਰ ਵੀ ਬਾਲਨਾਥ ਨੇ ਰਾਂਝੇ ਨੂੰ ਜੋਗ ਦੇਣ ਲੱਗਿਆਂ ਰਸਮੀ ਤੌਰ ਤੇ ਜੋਗ ਦੀ ਮਰਯਾਦਾ ਬਾਰੇ ਦੱਸਿਆ ਅਤੇ ਕਿਹਾ : "ਵੱਡੀ ਮਾਉਂ ਬਰਾਬਰ ਜਾਣਨੀ ਆਂ, ਅਤੇ ਭੈਣ ਬਰਾਬਰ ਛੋਟੜੀ ਨੂੰ ।" ਪਰ ਰਾਂਝੇ ਨੇ ਬਾਲ ਨਾਥ ਨੂੰ ਸਾਫ਼ ਕਹਿ ਦਿਤਾ ਕਿ ਮੈਂ ਤਾਂ ਇਹ ਸ਼ਰਤ ਨਹੀਂ ਮੰਨ ਸਕਦਾ ਕਿਉਂਕਿ ਮੈਂ ਤਾਂ ਹੀਰ ਲਈ ਹੀ ਜੋਗ ਧਾਰ ਰਿਹਾ ਹਾਂ । ਇਹ ਸੁਣ ਕੇ ਬਾਲ ਨਾਥ ਦਾ ਜੋਗ ਨਾਲ ਨਿਰੋਧਤ ਦਿਲ ਢਲ ਗਿਆ ਅਤੇ ਉਸ ਨੇ ਰਾਂਝੇ ਨੂੰ ਸੇਹਲੀ, ਟੋਪੀ, ਮੁੰਦਰਾਂ, ਖਪਰੀ ਤੇ ਸਿੰਗੀ ਦੇ ਕੇ ਟਿੱਲੇ ਤੋਂ ਵਿਦਾ ਕੀਤਾ । ਜਦ ਰਾਂਝਾ ਅੱਖਾਂ ਤੋਂ ਪਰੋਖਾ ਹੋ ਗਿਆ ਤਾਂ ਬਾਲਨਾਥ ਨੇ ਉਸ ਸਿਲ ਨੂੰ ਨਮਸਕਾਰ ਕੀਤਾ, ਜਿਸ ਉਤੇ ਬਿਠਾਲ ਕੇ ਰਾਂਝੇ ਨੂੰ ਜੋਗ ਦਿਤਾ ਗਿਆ ਸੀ । ਇਹ ਸਿਲ ਅੱਜ ਤੀਕ ਜੋਗੀਆਂ ਦੇ ਟਿੱਲੇ ਤੇ ਪਈ ਹੈ ਅਤੇ ਯਾਤਰੂ ਲੋਕ ਅੱਜ ਤੀਕ ਉਸ ਨੂੰ ਨਮਸਕਾਰ ਕਰਦੇ ਹਨ ।

ਜਦ ਰਾਂਝਾ ਨਵੇਂ ਭੇਖ ਵਿਚ ਟਿੱਲੇ ਤੋਂ ਉਤਰਿਆ ਤਾਂ ਉਸ ਉਤੇ ਇਤਨਾ ਹੁਸਨ ਚੜ੍ਹਿਆ ਹੋਇਆ ਸੀ ਕਿ ਉਸ ਦੀ ਝਾਲ ਨਹੀਂ ਸੀ ਝੱਲੀ ਜਾਂਦੀ । ਰਾਂਝਾ ਮੰਜ਼ਲਾਂ ਮਾਰਦਾ ਰੰਗਪੁਰ ਦੀ ਜੂਹ ਵਿਚ ਆਣ ਵੜਿਆ । ਉਥੇ ਇਕ ਅੱਯਾਲੀ ਭੇਡਾਂ ਚਾਰ ਰਿਹਾ ਸੀ । ਉਸ ਨੇ ਰਾਂਝੇ ਨੂੰ ਝਟ ਪਛਾਣ ਲਿਆ । ਪਹਿਲਾਂ ਤਾਂ ਰਾਂਝੇ ਨੇ ਪਰਾਂ ਤੇ ਪਾਣੀ ਨਾ ਪੈਣ ਦਿਤਾ, ਪਰ ਜਦ ਅੱਯਾਲੀ ਨੇ ਉਸ ਦੀ ਸਾਰੀ ਪ੍ਰੇਮ ਕਹਾਣੀ ਉਸ ਨੂੰ ਸੁਣਾ ਦਿਤੀ ਤਾਂ ਰਾਂਝਾ ਬੜਾ ਹੈਰਾਨ ਹੋਇਆ ਕਿ ਕਿਵੇਂ ਉਨ੍ਹਾਂ ਦੇ ਇਸ਼ਕ ਦੀ ਗੱਲ ਸਾਰੇ

ਇਲਾਕੇ ਵਿਚ ਫੈਲ ਚੁਕੀ ਸੀ। ਆਖ਼ਰ ਅੱਯਾਲੀ ਤੋਂ ਰੰਗਪੁਰ ਬਾਰੇ ਯੋਗ ਵਾਕਫ਼ੀ ਲੈ ਕੇ ਰਾਂਝਾ ਰੰਗਪੁਰ ਵਿਚ ਆਣ ਵੜਿਆ। ਜਦ ਉਹ ਪਿੰਡ ਦੇ ਖੂਹ ਕੋਲ ਪਾਣੀ ਪੀਣ ਲਈ ਖਲੋਤਾ ਤਾਂ ਉਸ ਦੀ ਮੋਹਣੀ ਸੂਰਤ ਨੂੰ ਦੇਖ ਕੇ ਪਿੰਡ ਦੀਆਂ ਕੁੜੀਆਂ ਹੈਰਾਨ ਰਹਿ ਗਈਆਂ ਅਤੇ ਵੇਂਹਦਿਆਂ ਵੇਂਹਦਿਆਂ ਰਾਂਝੇ ਦੇ ਗਿਰਦ ਵਿਆਹੀਆਂ ਤੇ ਕੁਆਰੀਆਂ ਦਾ ਝੁਰਮਟ ਬੱਝ ਗਿਆ। ਉਨ੍ਹਾਂ ਵਿਚ ਹੀਰ ਦੀ ਨਨਾਣ ਸਹਿਤੀ ਵੀ ਸੀ :

ਘਰ ਆ ਨਨਾਣ ਨੇ ਗੱਲ ਕੀਤੀ, ਭਾਬੀ ਇਕ ਜੋਗੀ ਨਵਾਂ ਆਇਆ ਨੀ।
ਕੰਨੀਂ ਓਸ ਦੇ ਦਰਸ਼ਨੀ ਮੁੰਦਰਾਂ ਨੇ, ਗਲ ਹੈਂਕਲਾ ਅਜਬ ਸੁਹਾਇਆ ਨੀ।
ਫਿਰੇ ਭਟਕਦਾ ਵਿਚ ਹਵੇਲੀਆਂ ਦੇ, ਕੋਈ ਓਸ ਨੇ ਲਾਲ ਵੰਜਾਇਆ ਨੀ।

ਸਹਿਤੀ ਦੀ ਗੱਲ ਸੁਣਦਿਆਂ ਹੀ ਹੀਰ ਦਾ ਦਿਲ ਧੜਕਣ ਲੱਗ ਪਿਆ। ਉਸ ਨੇ ਸੋਚਿਆ, ਹੋ ਸਕਦਾ ਹੈ ਰਾਂਝਾ ਹੀ ਜੋਗੀ ਬਣ ਕੇ ਆ ਗਿਆ ਹੋਏ। ਉਸ ਦਾ ਦਿਲ ਚੱਕਰ ਵਾਂਗ ਕਦੀ ਉਤੇ ਚੜ੍ਹਦਾ ਤੇ ਕਦੀ ਹੇਠਾਂ ਡਿਗ ਪੈਂਦਾ। ਉਸ ਦਾ ਲੂੰ ਲੂੰ ਰਾਂਝੇ ਲਈ ਤੜਫਣ ਲਗ ਪਿਆ। ਸੱਯਦ ਵਾਰਸ ਸ਼ਾਹ ਨੇ ਹੀਰ ਦੀ ਇਸ ਅਵਸਥਾ ਨੂੰ ਬੜੇ ਕੋਮਲ ਤੇ ਸੋਜ਼ ਭਰੇ ਸ਼ਬਦਾਂ ਵਿਚ ਬਿਆਨ ਕੀਤਾ ਹੈ :

ਮੁੱਠੀ ਮੁੱਠੀ ਇਹ ਗੱਲ ਨਾ ਕਰੋ ਭੈਣਾ, ਮੈਂ ਤੇ ਸੁਣਦਿਆਂ ਹੀ ਲੁੜ੍ਹ ਗਈ ਜੇ ਨੀ।
ਤੁਸਾਂ ਇਹ ਜਦੋਕਣੀ ਗੱਲ ਕੀਤੀ, ਮੇਰੇ ਧੂਹ ਕਲੇਜੜੇ ਪਈ ਜੇ ਨੀ।
ਫਿਰੇ ਪੋਸਤ, ਧਤੂਰਾ ਤੇ ਭੰਗ ਪੀਂਦਾ, ਮੌਤ ਓਸ ਨੇ ਮੁੱਲ ਕਿਉਂ ਲਈ ਜੇ ਨੀ।
ਜਿਸ ਮਾਉਂ ਦਾ ਪੁੱਤ ਫ਼ਕੀਰ ਹੋਇਆ, ਦਿੱਤਾ ਰੱਬ ਦਾ ਉਹ ਸਹਿ ਗਈ ਜੇ ਨੀ।
ਜਿਸਦੇ ਭਿੰਨੜੇ ਯਾਰ ਦੇ ਕੰਨ ਪਾਟੇ, ਉਹ ਤਾਂ ਨੱਢੜੀ ਚੌੜ ਹੋ ਗਈ ਜੇ ਨੀ ........

ਪਰ ਇਹ ਹੀਰ ਦਾ ਕਿਆਸ ਹੀ ਸੀ। ਉਹ ਘੜੀ ਮੁੜੀ ਇਹੋ ਸੋਚਦੀ : ਰੱਬ ਝੂਠ ਨਾ ਕਰੇ ਜੇ ਹੋਏ ਰਾਂਝਾ ਤਾਂ ਮੈਂ ਚੌੜ ਹੋਈ ਮੈਨੂੰ ਪਟਿਆ ਸੂ।" ਸਹਿਤੀ ਨੂੰ ਵੀ ਹਾਲੇ ਪਤਾ ਨਹੀਂ ਸੀ ਕਿ ਉਹ ਰਾਂਝਾ ਹੀ ਹੈ। ਅਗਲੇ ਭਲਕ ਜਦ ਰਾਂਝਾ ਖੇੜਿਆਂ ਦੀ ਹਵੇਲੀ ਖ਼ੈਰ ਮੰਗਣ ਆਇਆ ਤਾਂ ਸਹਿਤੀ ਨਾਲ ਉਸ ਦੀਆਂ ਚੰਗੀਆਂ ਝੜਪਾਂ ਹੋਈਆਂ। ਹੀਰ ਕੰਡ ਦਿਤੀ ਸਭ ਕੁਝ ਸੁਣਦੀ ਰਹੀ। ਆਖ਼ਰ, ਸਹਿਤੀ ਨੇ ਰਾਂਝੇ ਨੂੰ ਵੰਗਾਰਿਆ ਤੇ ਆਖਿਆ ਕਿ ਜੇ ਤੂੰ ਸਚ ਮੁਚ ਦਾ ਜੋਗੀ ਹੈਂ ਤਾਂ ਮੇਰੀ ਭਾਬੀ ਦਾ ਰੋਗ ਦੱਸ। ਰਾਂਝੇ ਨੇ ਹੀਰ ਤੇ ਚਾਕ ਦੀ ਕਹਾਣੀ ਸੁਣਾਉਣੀ ਸ਼ੁਰੂ ਕਰ ਦਿਤੀ ਅਤੇ ਗੱਲਾਂ ਗੱਲਾਂ ਵਿਚ ਹੀ ਸਹਿਤੀ ਤੇ ਮੁਰਾਦ ਦੀ ਮੁਹੱਬਤ ਵਲ ਵੀ ਇਸ਼ਾਰਾ ਕੀਤਾ। ਇਹ ਸੁਣ ਕੇ ਸਹਿਤੀ ਕੁਝ ਨਰਮ ਹੋਈ ਪਰ ਉਤੋਂ ਉਤੋਂ ਨੌਕਰਾਣੀ ਨੂੰ ਆਵਾਜ਼ ਦਿਤੀ : "ਨੀ ਇਹਨੂੰ ਭਿਛਿਆ ਪਾ, ਸਾਡਾ ਖਹਿੜਾ ਛੱਡੇ", ਰਾਇਬਾਂ ਨੇ ਚੀਨੇ ਦੀ ਲਪ ਭਰ ਲਿਆਂਦੀ, ਪਰ ਜਦ ਉਹ ਰਾਂਝੇ ਨੂੰ ਭਿੱਛਿਆ ਪਾਣ ਲੱਗੀ ਤਾਂ ਉਹਨੇ ਆਪਣਾ ਠੂਠਾ ਹੱਥੋਂ ਛੱਡ ਦਿਤਾ। ਚੀਨਾ ਸਾਰੇ ਵਿਹੜੇ ਵਿਚ ਖਿਲਰ ਗਿਆ। ਰਾਂਝੇ ਨੇ ਹੀਰ ਨਾਲ ਗੱਲ ਕਰਨ

ਦਾ ਅਵਸਰ ਪੈਦਾ ਕਰਨ ਲਈ ਇਹ ਲੈੜ ਪਾਇਆ ਸੀ। ਹੀਰ ਨੇ ਜਦ ਜੋਗੀ ਵਲ ਮੂੰਹ ਮੋੜਿਆ ਤਾਂ ਰਾਂਝੇ ਨੂੰ ਸਨਮੁਖ ਦੇਖ ਕੇ ਉਸ ਦੀ ਸਿਦਕ ਦਿਲੀ ਉਤੇ ਵਾਰੇ ਵਾਰੇ ਜਾਣ ਲੱਗੀ। ਹੀਰ ਨੇ ਸਹਿਤੀ ਨਾਲ ਸਾਰੀ ਗੱਲ ਖੋਲ੍ਹ ਦਿਤੀ ਅਤੇ ਨਨਾਣ ਭਰਜਾਈ ਨੇ ਰਲ ਕੇ ਆਪਣੇ ਪ੍ਰੇਮ ਨੂੰ ਪੁਗਾਉਣ ਲਈ ਸੋਚਣਾ ਸ਼ੁਰੂ ਕਰ ਦਿਤਾ।

ਰਾਂਝੇ ਨੇ ਕਾਲੇ ਬਾਗ਼ ਵਿਚ ਡੇਰਾ ਲਾਇਆ ਹੋਇਆ ਸੀ। ਉਹ ਜੋਗੀਆਂ ਵਾਂਗ ਕਦੀ ਤਾਂ ਬੜਾ ਕੋਮਲ ਵਰਤਾਉ ਕਰਦਾ ਤੇ ਕਦੀ ਬੜਾ ਵਿਕਰਾਲ ਰੂਪ ਧਾਰਣ ਕਰ ਲੈਂਦਾ। ਉਹ ਕਈਆਂ ਦੀਆਂ ਮੁਰਾਦਾਂ ਪੂਰਦਾ ਅਤੇ ਕਈਆਂ ਨੂੰ ਫਾਉੜੀ ਚੁਕ ਚੁਕ ਪੈਂਦਾ। ਸੈਂਕੜੇ ਤ੍ਰੀਮਤਾਂ ਨੇ ਓਸ ਅੱਗੇ ਆਪਣੇ ਦਿਲ ਦੀ ਵੇਦਨਾ ਦੱਸੀ ਅਤੇ ਇਲਾਜ ਪੁੱਛਿਆ। ਆਖ਼ਰ ਹੀਰ ਵੀ ਆਪਣੇ ਰੋਗ ਦਾ ਦਾਰੂ ਕਰਵਾਉਣ ਦੇ ਪੱਜ ਰਾਂਝੇ ਨੂੰ ਮਿਲਣ ਗਈ। ਰਾਂਝਾ ਸੁਆਹ ਮਲੀ ਧੂਣੀ ਅਗੇ ਬੈਠਾ ਸੀ। ਉਹ ਹੀਰ ਨੂੰ ਦੇਖ ਕੇ ਉਠ ਖਲੋਤਾ ਤੇ ਹੀਰ ਨੇ :

ਅੱਵਲ ਪੈਰ ਪਕੜੇ ਏਤਕ਼ਾਦ ਕਰ ਕੇ, ਫੇਰ ਨਾਲ ਕਲੇਜੇ ਦੇ ਲਗ ਗਈ।
ਨਵਾਂ ਤੌਰ ਅਜੂਬੇ ਦਾ ਨਜ਼ਰ ਆਇਆ, ਦੇਖੋ ਜਲ ਪਤੰਗ ਤੇ ਅੱਗ ਗਈ।
ਕਹੀ ਲਗ ਗਈ, ਚਿਣਗ ਵਗ ਗਈ, ਖ਼ਬਰ ਜੱਗ ਗਈ, ਵਜ ਧ੍ਰਗ ਗਈ।
ਯਾਰੋ ਠੱਗਾਂ ਦੀ ਰੇਵੜੀ ਹੀਰ ਜੱਟੀ, ਮੂੰਹ ਲਗਦਿਆਂ ਜੋਗੀ ਨੂੰ ਠੱਗ ਗਈ।
ਅੱਗੇ ਧੂੰਆਂ ਧੁਖਾਇਆ ਜੋਗੀਆਂ ਦਾ, ਹੁਣ ਫੂਕ ਕੇ ਝੁੱਗੜੇ ਅੱਗ ਗਈ।

ਜਦ ਹੀਰ ਕਾਲੇ ਬਾਗ਼ ਤੋਂ ਘਰ ਮੁੜੀ ਤਾਂ ਉਸ ਨੇ ਸਹਿਤੀ ਨੂੰ ਕਿਹਾ : "ਕੋਈ ਐਸੀ ਤਦਬੀਰ ਕਰੀਏ ਕਿ ਤੈਨੂੰ ਮੁਰਾਦ ਮਿਲੇ ਤੇ ਮੈਨੂੰ ਮਾਹੀ। ਸਾਡੀ ਦੋਹਾਂ ਦੀ ਜਵਾਨੀ ਹੱਥੋਂ ਪਈ ਜਾਂਦੀ ਏ। ਮੈਂ ਰੋਜ਼ ਰੋਜ਼ ਕਾਲੇ ਬਾਗ਼ ਜਾਂਦੀ ਚੰਗੀ ਨਹੀਂ ਲੱਗਦੀ। ਕੋਈ ਐਸਾ ਚਲਿੱਤਰ ਕਰੀਏ ਕਿ ਘਰ ਬੈਠਿਆਂ ਈ ਯਾਰ ਦੇ ਦਰਸ਼ਨ ਹੋ ਜਾਣ ......"

ਖ਼ੈਰ ਹੀਰ ਤੇ ਸਹਿਤੀ ਦਾ ਮਤਾ ਪੱਕ ਗਿਆ। ਸਹਿਤੀ ਨੇ ਆਪਣੀ ਮਾਂ ਨੂੰ ਮਨਾ ਲਿਆ ਕਿ ਹੀਰ ਦੀ ਸਿਹਤ ਲਈ ਬਾਹਰ ਫਿਰਨ ਤੁਰਨ ਜਾਣਾ ਜ਼ਰੂਰੀ ਹੈ। ਅਗਲੇ ਭਲਕ ਹੀ ਸਹਿਤੀ, ਹੀਰ ਤੇ ਉਨ੍ਹਾਂ ਦੀਆਂ ਸਹੇਲੀਆਂ ਖੂਹ ਤੇ ਪਹੁੰਚੀਆਂ। ਹੀਰ ਨੇ ਕਿੱਕਰ ਦਾ ਵੱਡਾ ਸਾਰਾ ਕੰਡਾ ਪੈਰਾਂ ਵਿਚ ਚੋਭ ਲਿਆ ਅਤੇ ਸਹਿਤੀ ਤੇ ਉਸ ਦੀਆਂ ਸਹੇਲੀਆਂ ਨੇ ਰੌਲਾ ਪਾ ਦਿਤਾ ਕਿ ਹੀਰ ਨੂੰ ਸੱਪ ਲੜ ਗਿਆ ਹੈ। ਹੀਰ ਦੰਦਕੀੜ ਵੱਟ ਕੇ ਭੁੰਜੇ ਲੇਟ ਗਈ। ਉਹਨੇ ਸਾਹ ਸੂਤ ਲਿਆ, ਵੇਂਹਦਿਆਂ ਵੇਂਹਦੀਆਂ ਨੀਲੀ ਪੀਲੀ ਹੋ ਗਈ। ਪਲਾਂ ਵਿਚ ਸਾਰਾ ਪਿੰਡ ਇਕੱਠਾ ਹੋ ਗਿਆ। ਹੀਰ ਨੂੰ ਮੰਜੀ ਤੇ ਪਾ ਕੇ ਘਰ ਲੈ ਆਏ। ਕਈ ਸਿਆਣੇ ਤੇ ਮਾਂਦਰੀ ਬੁਲਾਏ ਗਏ, ਪਰ ਕੁਝ ਫ਼ਾਇਦਾ ਨਾ ਹੋਇਆ। ਸਹਿਤੀ ਨੇ ਕਿਹਾ, ਕਾਲੇ ਬਾਗ਼ ਵਿਚ ਇਕ ਜੋਗੀ ਉਤਰਿਆ ਹੋਇਆ ਹੈ, ਬੜਾ ਸਿੱਧ ਤੇ ਪਹੁੰਚਿਆ ਹੋਇਆ ਲੱਗਦਾ ਹੈ। ਕੁੜੀਆਂ ਨੇ ਸੈਦੇ ਨੂੰ ਜੋਗੀ ਕੋਲ ਭੇਜਿਆ, ਪਰ ਉਹ ਫਾਉੜੀ ਲੈ ਕੇ ਸੈਦੇ ਨੂੰ ਅਜਿਹਾ ਪਿਆ ਕਿ ਸੈਦਾ ਥਰ ਥਰ ਕੰਬਦਾ ਘਰ ਮੁੜ ਆਇਆ। ਆਖ਼ਰ ਸੈਦੇ ਦਾ ਪਿਉ ਅੱਜੂ ਆਪ ਜੋਗੀ ਕੋਲ ਗਿਆ। ਜੋਗੀ

ਦਿਲੋਂ ਤਾਂ ਚਾਹੁੰਦਾ ਸੀ, ਮੰਨ ਗਿਆ। ਫੇਰ ਕੀ ਸੀ :

> ਮੰਤਰ ਇਕ ਤੇ ਪੁਤਲੀਆਂ ਦੋ ਉੱਡਣ, ਅੱਲਾ ਵਾਲਿਆਂ ਖੇਲ ਰਚਾਇਆ ਈ।
> ਖਿਸਕੂ ਸ਼ਾਹ ਹੋਰੀਂ ਅੱਜ ਆਣ ਲੱਥੇ, ਤੰਬੂ ਆਣ ਉਧਾਲੂਆਂ ਲਾਇਆ ਈ।

ਸਹਿਤੀ ਨੇ ਸਾਰਾ ਪ੍ਰਬੰਧ ਆਪਣੇ ਹੱਥ ਵਿਚ ਲੈ ਲਿਆ ਅਤੇ ਡੂਮਾਂ ਦੇ ਕੋਠੇ ਵਿਚ, ਜੋ ਪਿੰਡੋਂ ਬਾਹਰਵਾਰ ਸੀ, ਜੋਗੀ ਦਾ ਡੇਰਾ ਕਰਾ ਦਿਤਾ। ਜੋਗੀ ਹੋਰਾਂ ਕਿਹਾ : ਕੋਠੇ ਵਿਚ ਜਾਂ ਵਹੁਟੀ ਹੋਵੇ ਤੇ ਜਾਂ ਫਿਰ ਇਕ ਕੁਆਰੀ ਕੁੜੀ। ਹੋਰ ਸਭ ਚਲੇ ਜਾਣ। ਵਹੁਟੀ ਨੂੰ ਕਿਸੇ ਡਾਢੇ ਜ਼ਹਿਰੀ ਨਾਗ ਨੇ ਡੰਗ ਖਾਧਾ ਏ :

> ਨਾ ਇਹ ਫ਼ਨੀਅਰ ਨਾ ਇਹ ਤਿਲੀਅਰ, ਨਾ ਵੈਸ਼ਕ ਕੌੜਾਂ ਹੋਈ।
> ਨਾ ਇਹ ਕੱਕੜ ਨਾ ਸੰਗਚੂੜਨ, ਏਹਨਾਂ ਵਿਚੋਂ ਨਾ ਕੋਈ।
> ਇਹ ਤਾਂ ਖਾਧੀ ਚੋਟੀਆਲੇ ਬਿਸੀਅਰ, ਮੈਥੋਂ ਛੁੱਟਣ ਮੁਸ਼ਕਲ ਹੋਈ।

ਇਹ ਸੁਣ ਕੇ ਸਾਰੇ ਜਣੇ ਭੈਭੀਤ ਹੋ ਕੇ ਉਥੋਂ ਚਲੇ ਗਏ ਅਤੇ ਜੋਗੀ, ਸਹਿਤੀ ਤੇਂ ਹੀਰ ਇਕੱਲੇ ਰਹਿ ਗਏ। ਅੱਧੀ ਰਾਤੀਂ ਰਾਂਝੇ ਨੇ ਪੀਰਾਂ ਨੂੰ ਯਾਦ ਕੀਤਾ। ਤੇ ਪੀਰ ਬਹਾਉਲਦੀਨ ਜ਼ਕਰੀਏ ਨੇ ਧਮਕ ਨਾਲ ਕੰਧ ਢਾਹ ਕੇ ਰਾਹ ਬਣਾ ਦਿਤਾ। ਜਦ ਹੀਰ ਤੇ ਰਾਂਝਾ ਕੋਠੜੀਉਂ ਨਿਕਲ ਤੁਰੇ ਤਦ ਸਹਿਤੀ ਨੇ ਕਿਹਾ, ਮੇਰਾ ਯਾਰ ਵੀ ਮਿਲਾਉ। ਰਾਂਝੇ ਨੇ ਫਿਰ ਪੰਜਾਂ ਪੀਰਾਂ ਨੂੰ ਯਾਦ ਕੀਤਾ। ਛਣ ਛਣ ਕਰਦੀ ਮੁਰਾਦ ਬਲੋਚ ਦੀ ਸਾਂਢਨੀ ਆ ਗਈ।

## 3

ਜਦ ਸਵੇਰ ਹੋਈ ਤਾਂ ਖੇੜੇ ਦੋ ਵਾਹਰਾਂ ਬਣਾ ਕੇ ਹੀਰ ਤੇ ਸਹਿਤੀ ਮਗਰ ਭੱਜੇ। ਪਹਿਲੀ ਵਾਹਰ ਤਾਂ ਬਲੋਚਾਂ ਕੋਲੋਂ ਦੰਦ ਭਨਾ ਕੇ ਪਰਤ ਆਈ, ਪਰ ਦੂਜੀ ਵਾਹਰ ਨੇ ਰਾਂਝੇ ਨੂੰ ਜਾ ਫੜਿਆ ਅਤੇ ਰਾਂਝੇ ਨੂੰ ਅਧਮੋਇਆ ਕਰ ਕੇ ਹੀਰ ਨੂੰ ਲੈ ਤੁਰੇ। ਰਾਂਝੇ ਨੇ ਰਾਜੇ ਆਦਲੀ ਅੱਗੇ ਜਾ ਫ਼ਰਿਆਦ ਕੀਤੀ। ਰਾਜੇ ਅਦਲੀ ਨੇ ਬੰਦੇ ਭੇਜ ਕੇ ਹੀਰ ਤੇ ਖੇੜਿਆ ਨੂੰ ਬੰਨ੍ਹ ਮੰਗਾਇਆ। ਖੇੜਿਆਂ ਨੇ ਕਿਹਾ, ਮਹਾਰਾਜ ਇਹ ਕੋਈ ਠੱਗ ਹੈ, ਅਸਾਂ ਇਸ ਨੂੰ ਮਾਂਦਰੀ ਸਮਝ ਕੇ ਆਪਣੀ ਨੂੰਹ ਦੇ ਇਲਾਜ ਲਈ ਬੁਲਾਇਆ ਸੀ, ਪਰ ਇਹ ਕੁੜੀ ਨੂੰ ਹੀ ਲੈ ਭੱਜਾ। ਰਾਜੇ ਨੇ ਹੀਰ ਖੇੜਿਆਂ ਦੇ ਹਵਾਲੇ ਕਰ ਦਿਤੀ। ਇਹ ਅਨਿਆਂ ਦੇਖ ਕੇ ਰਾਂਝੇ ਨੇ ਆਹ ਦਾ ਨਾਹਰਾ ਮਾਰਿਆ ਤਾਂ ਸ਼ਹਿਰ ਨੂੰ ਚੁਪਾਸਿਉਂ ਅੱਗ ਲੱਗ ਗਈ। ਰਾਂਝੇ ਦੀ ਕਰਨੀ ਦੇਖ ਕੇ ਰਾਜੇ ਨੂੰ ਉਸ ਦੀ ਸਚਾਈ ਦਾ ਯਕੀਨ ਹੋ ਗਿਆ। ਉਹਨੇ ਮੁੜ ਹੀਰ ਰਾਂਝੇ ਨੂੰ ਦਵਾ ਦਿਤੀ ਅਤੇ ਖੇੜੇ ਰੋਂਦੇ ਪਿਟਦੇ ਰੰਗਪੁਰ ਮੁੜ ਆਏ।

ਹੀਰ ਤੇ ਰਾਂਝਾ ਕੁਝ ਦਿਨ ਪਹਾੜੀ ਇਲਾਕਿਆਂ ਵਿਚ ਘੁੰਮਦੇ ਰਹੇ, ਆਖ਼ਰ ਦੋਹਾਂ ਨੇ ਝੰਗ ਪਰਤਣ ਦਾ ਫ਼ੈਸਲਾ ਕੀਤਾ। ਜਦ ਝੰਗ ਦੀ ਜੂਹ ਵਿਚ ਅਪੜੇ ਤਾਂ ਪਿੰਡ ਦਿਆਂ ਮਾਹੀਆਂ ਨੇ ਚੂਚਕ ਦੇ ਘਰ ਜਾ ਖ਼ਬਰ ਕੀਤੀ। ਉਹ ਆ ਕੇ ਹੀਰ ਤੇ ਰਾਂਝੇ ਨੂੰ ਘਰ ਲੈ ਗਏ। ਉਨ੍ਹਾਂ ਰਾਂਝੇ ਦੀਆਂ ਮੁੰਦਰਾਂ ਲੁਹਾਈਆਂ, ਜਟਾਂ ਮੁਨਾ ਦਿਤੀਆਂ, ਦੁੱਧ ਚਾਵਲ ਖਲਾਇਆ ਅਤੇ ਰਾਂਗਲਾ ਪਲੰਘ ਵਿਛਾ ਦਿਤਾ, ਪਰ ਇਹ ਸਭ ਖ਼ਾਤਰਦਾਰੀ ਉਤੋਂ ਉਤੋਂ ਹੀ ਸੀ। ਵਿਚੋਂ ਉਹ ਨਮੋਸ਼ੀ ਨਾਲ ਮਰੀ ਜਾਂਦੇ ਸਨ। ਆਖ਼ਰ ਉਨ੍ਹਾਂ ਮਕਰ ਦਾ ਜਾਲ ਵਿਛਾਇਆ ਤੇ ਰਾਂਝੇ ਨੂੰ ਕਿਹਾ ਕਿ ਇਉਂ ਚੰਗਾ ਨਹੀਂ ਲਗਦਾ। ਤੂੰ ਤਖ਼ਤ ਹਜ਼ਾਰੇ ਜਾ ਕੇ ਜੰਞ ਜੋੜ ਲਿਆ ਅਤੇ ਹੀਰ ਨੂੰ ਬਕਾਇਦਾ ਵਿਆਹ ਕੇ ਲੈ ਜਾਹ। ਰਾਂਝਾ ਤੁਰਤ ਤਖ਼ਤ ਹਜ਼ਾਰੇ ਦੇ ਰਾਹ ਪੈ ਗਿਆ। ਉਹ ਰਾਹ ਵਿਚ ਸੋਚਦਾ ਜਾਂਦਾ ਸੀ ਕਿ ਹੁਣ ਭਾਬੀਆਂ ਦਾ ਮਿਹਣਾ ਲਾਹਵਾਂਗਾ। ਪਰ ਹੋਣਹਾਰ ਕੁਝ ਹੋਰ ਹੀ ਚਾਹੁੰਦੀ ਸੀ।

ਪਿਛੋਂ ਮਾਪਿਆਂ ਨੇ ਹੀਰ ਨੂੰ ਜ਼ਹਿਰ ਦੇ ਕੇ ਮਾਰ ਦਿਤਾ ਅਤੇ ਰਾਂਝੇ ਨੂੰ ਸੁਨੇਹਾ ਚਾ ਭੇਜਿਆ ਨੇ ਕਿ ਚਾਹੁੰਦੇ ਤਾਂ ਅਸੀਂ ਕੁਝ ਹੋਰ ਸੀ, ਪਰ ਰੱਬ ਦੀ ਰਜ਼ਾ ਕੁਝ ਹੋਰ ਹੀ ਨਿਕਲੀ। ਕਾਸਦ ਨੇ ਜਦ ਰਾਂਝੇ ਦੇ ਹੱਥ ਰੁੱਕਾ ਫੜਾਇਆ ਤਾਂ ਨਾਲ ਹੀ ਫੁਟ ਫੁਟ ਕੇ ਰੋ ਪਿਆ ਅਤੇ ਡੁਸਕਦਾ ਹੋਇਆ ਬੋਲਿਆ ਕਿ ਹੀਰ ਤਾਂ ਰੱਬ ਨੂੰ ਪਿਆਰੀ ਹੋ ਗਈ ਹੈ।

ਰਾਂਝੇ ਨੇ ਇਹ ਸੁਣਦਿਆਂ ਹੀ ਆਹ ਮਾਰੀ ਤੇ ਜਾਨ ਦੇ ਦਿਤੀ।

## 4

ਹੀਰ ਦੀ ਕਹਾਣੀ ਨੂੰ ਸਭ ਤੋਂ ਪਹਿਲੇ ਦਮੋਦਰ ਕਵੀ ਨੇ ਲਿਖਿਆ ਹੈ ਜੋ ਝੰਗ ਦਾ ਪਟਵਾਰੀ ਸੀ ਅਤੇ ਜੋ ਕਿੱਸੇ ਵਿਚ ਥਾਂ ਥਾਂ ਲਿਖਦਾ ਹੈ "ਆਖ ਦਮੋਦਰ ਅਸਾਂ ਅੱਖੀਂ ਡਿੱਠਾ ਜੋ ਸਿਰ ਸਲੇਟੀ ਦੇ ਬੀਤੀ।" ਦਮੋਦਰ ਨੇ ਹਿੰਦੂ ਪ੍ਰਥਾ ਅਨੁਸਾਰ ਕਹਾਣੀ ਨੂੰ ਦੁਖਾਂਤ ਨਹੀਂ ਬਣਾਇਆ, ਸਗੋਂ ਉਸ ਦੀ ਕਹਾਣੀ ਦੇ ਅੰਤ ਵਿਚ ਹੀਰ ਤੇ ਰਾਂਝਾ ਮੱਕੇ ਦੇ ਹੱਜ ਨੂੰ ਚਲੇ ਜਾਂਦੇ ਹਨ। ਉਂਜ ਵੀ ਦਮੋਦਰ ਦਾ ਰਾਂਝਾ, ਵਾਰਿਸ ਦੇ ਰਾਂਝੇ ਵਾਂਗ, ਨਰੋਆ, ਤਗੜਾ ਤੇ ਪੰਜਾਬੀਆਂ ਦਾ ਪੜ ਪੰਜਾਬੀ ਨਹੀਂ ਲੱਗਦਾ, ਸਗੋਂ ਕ੍ਰਿਸ਼ਨ ਮਹਾਰਾਜ ਵਾਂਗ ਮੁਰਲੀ ਮਨੋਹਰ ਤੇ ਗਹਿਣੇ ਪਾਉਣ ਵਾਲਾ ਬਾਲ ਗੋਪਾਲ ਹੀ ਹੈ। ਜਦ ਝੀਵਰਿਆਣੀ ਮਸੀਤ ਵਿਚ ਪਾਣੀ ਭਰਨ ਜਾਂਦੀ ਹੈ ਤਾਂ ਰਾਂਝੇ ਦੇ ਅਲੂੰਏ ਹੁਸਨ ਨੂੰ ਵੇਖ ਕੇ ਕਹਿੰਦੀ ਹੈ:

> ਦੇਖ ਵਿਕਾਣੀ ਝੀਵਰਿਆਣੀ, ਕਦਮ ਉਠੀਵਸ ਨਾਹੀਂ।
> ਹੇ! ਜੇ ਚੁਖ ਵਡੇਰਾ ਹੋਵੇ, ਤਾਂ ਆਪ ਵਿਆਹ ਕਰਾਈਂ।

ਪਰ ਦਮੋਦਰ ਦੇ ਉਲਟ ਵਾਰਿਸ ਸ਼ਾਹ ਨੇ ਕਿੱਸੇ ਨੂੰ ਦੁਖਾਂਤ ਬਣਾਇਆ ਹੈ। ਸ਼ੀਆ ਹੋਣ ਕਰਕੇ ਵਾਰਿਸ ਸ਼ਾਹ ਨੂੰ ਦੁਖਾਂਤ ਦਾ ਵਧੇਰੇ ਅਨੁਭਵ ਸੀ। ਇਸ ਲਈ ਉਸ ਨੇ

ਕਿੱਸੇ ਨੂੰ ਦੁਖਾਂਤ ਬਣਾ ਕੇ ਕਹਾਣੀ ਦੀ ਤੀਬਰਤਾ ਨੂੰ ਵਧਾ ਦਿੱਤਾ ਹੈ।

ਕਈ ਲੋਕ ਹੀਰ ਦੀ ਕਹਾਣੀ ਨੂੰ ਫ਼ਰਜ਼ੀ ਸਮਝਦੇ ਹਨ। ਪਰ ਝੰਗ ਵਿਚ ਹੀਰ ਦਾ ਮਕਬਰਾ ਅੱਜ ਤੀਕ ਕਾਇਮ ਹੈ ਅਤੇ ਹੁਣ ਤੀਕ "ਮਾਈ ਹੀਰ" ਕਹਿ ਕੇ ਉਸ ਦੀ ਮਾਨਤਾ ਕੀਤੀ ਜਾਂਦੀ ਹੈ। ਇਹ ਮਕਬਰਾ ਸਿੱਧ ਕਰਦਾ ਹੈ ਕਿ ਇਹ ਕਹਾਣੀ ਥੋੜ੍ਹੇ ਬਹੁਤੇ ਬਦਲਵੇਂ ਰੂਪ ਵਿਚ ਹੀ ਸਹੀ, ਪਰ ਵਾਪਰੀ ਜ਼ਰੂਰ ਹੈ। ਨਾਲੇ ਇਸ ਦੀ ਪਕੜ ਪੰਜਾਬੀਆਂ ਦੇ ਮਨ ਉਤੇ ਇਤਨੀ ਹੋਈ ਹੈ ਕਿ ਰਾਂਝਾ ਤੇ ਹੀਰ ਨਾ ਕੇਵਲ ਦੁਨਿਆਵੀ ਪ੍ਰੀਤ ਦੇ ਹੀ ਚਿੰਨ੍ਹ ਬਣ ਗਏ ਹਨ, ਸਗੋਂ ਆਤਮਾ ਤੇ ਪਰਮਾਤਮਾਂ ਦੇ ਪ੍ਰਤੀਕ ਦੇ ਤੌਰ ਤੇ ਵੀ ਵਰਤੇ ਜਾਣ ਲੱਗ ਪਏ ਹਨ।

# ਮਿਰਜ਼ਾ ਸਾਹਿਬਾ

## ਗੁਰਬਖ਼ਸ਼ ਸਿੰਘ

ਲਟਕਦੀ ਮਟਕਦੀ ਇਕ ਕੁੜੀ ਰਵਾਂ-ਰਵੀਂ ਤੁਰੀ ਜਾਂਦੀ ਇਕ ਬੂਹੇ ਅੱਗੇ ਖੜੋ ਕੇ ਆਵਾਜ਼ ਦੇਂਦੀ ਹੈ। ਅੰਦਰੋਂ ਉਹਦੇ ਜੇਡਾ ਹੀ ਮੁੰਡਾ ਕਾਹਲੀ ਕਾਹਲੀ ਨਿਕਲਦਾ ਹੈ, ਤੇ "ਨਾਂਹ, ਨਾਂਹ" ਕਰਦੀ ਕੁੜੀ ਕੋਲੋਂ ਉਹਦਾ ਬਸਤਾ ਫੜ ਕੇ ਆਪਣੇ ਬਸਤੇ ਨਾਲ ਚੁੱਕ ਲੈਂਦਾ ਹੈ ਤੇ ਦੋਵੇਂ ਤੁਰ ਪੈਂਦੇ ਹਨ।

"ਪਰ ਮਿਰਜ਼ਿਆ, ਤੂੰ ਮੇਰਾ ਬਸਤਾ ਮੈਨੂੰ ਕਿਉਂ ਨਹੀਂ ਚੁੱਕਣ ਦੇਂਦਾ ?"

"ਤੇਰਾ ਬਸਤਾ ਚੁੱਕਿਆਂ ਮੇਰਾ ਮਸੀਤੇ ਜਾਣ ਨੂੰ ਜੀਅ ਕਰ ਆਉਂਦਾ ਏ। ਉਂਜ ਪੜ੍ਹਨਾ ਮੈਨੂੰ ਚੰਗਾ ਨਹੀਂ ਲੱਗਦਾ", ਮੁੰਡੇ ਨੇ ਭੋਲੇ ਭਾ ਜਵਾਬ ਦਿੱਤਾ।

"ਪਰ ਮੈਂ ਤੈਨੂੰ ਆਹਨੀ ਆਂ, ਤੂੰ ਪੜ੍ਹਿਆ ਕਰ, ਮੈਨੂੰ ਪੜ੍ਹਿਆਂ ਬੜਾ ਸਵਾਦ ਆਉਂਦੈ। ਅੱਜੇ ਕੱਲ੍ਹ ਮੈਂ ਬੜੀ ਸੁਆਦਲੀ ਇਕ ਕਿਤਾਬ ਪੜ੍ਹਨੀ ਆਂ," ਤੇ ਕੁੜੀ ਨੇ ਆਪਣੇ ਨਾਲ ਲੱਗ ਕੇ ਤੁਰੇ ਜਾਂਦੇ ਸਾਥੀ ਦੇ ਲੱਕ ਦੁਆਲੇ ਬਾਂਹ ਫੇਰ ਦਿਤੀ।

"ਚੰਗਾ ਸੈਹਬਾਂ, ਜੀਕਰ ਤੂੰ ਆਖੇਂ, ਮੈਂ ਪੜ੍ਹਿਆ ਕਰਾਂਗਾ — ਪਰ ਜੋ ਕੁਝ ਮੌਲਵੀ ਪੜ੍ਹਾਂਦੈ, ਉਹਦੀ ਮੈਨੂੰ ਕੁਝ ਸਮਝ ਨਹੀਂ ਪੈਂਦੀ", ਆਪਣੀ ਵੱਖੀ ਨਾਲ ਲਗੇ ਹੱਥ ਦੀਆਂ ਉਂਗਲਾਂ ਉਹ ਦਿਲ ਹੀ ਦਿਲ ਵਿਚ ਗਿਣ ਰਿਹਾ ਸੀ।

ਮੌਲਵੀ ਆਇਆ, ਤੇ ਥੜ੍ਹੀ ਉਤੇ ਬਹਿ ਗਿਆ। ਮੌਲਵੀ ਨੇ ਜਮਾਤ ਵਿਚ ਮਿਰਜ਼ੇ ਵਲ ਤੱਕਿਆ, ਉਹ ਸਾਹਿਬਾਂ ਦੇ ਸੱਜੇ ਪਾਸੇ ਬੇ-ਸ਼ੌਕ ਜਿਹਾ ਬੈਠਾ ਸੀ।

"ਸਾਹਿਬਾਂ, ਏਸ ਆਪਣੇ ਸਾਥੀ ਨੂੰ ਵੀ ਪੜ੍ਹਨ ਦਾ ਸੁਆਦ ਪਾ — ਇਹ ਵੇਖ ਕਿਸ ਤਰ੍ਹਾਂ ਡੁੰਨ-ਵੱਟਾ ਬਣਿਆ ਬੈਠੈ। ਮਸੀਤੋਂ ਬਾਹਰ ਇਹ ਬੜਾ ਚੁਸਤ ਹੁੰਦਾ ਏ।"

"ਜੀ, ਅੱਜ ਮੈਂ ਇਹਨੂੰ ਸਮਝਾਇਆ ਸੀ, ਆਂਹਦਾ ਸੀ, ਅੱਗੋਂ ਪੜ੍ਹਿਆ ਕਰੇਗਾ।"

"ਸੁਣ ਓਏ ਮਿਰਜ਼ਿਆ, ਜੇ ਕੱਲ੍ਹ ਵੀ ਤੂੰ ਮੈਨੂੰ ਏਸੇ ਤਰ੍ਹਾਂ ਪੱਥਰ-ਸ਼ਕਲ ਬੈਠਾ ਦਿੱਸਿਓਂ, ਤਾਂ ਮੈਂ ਤੇਰੇ ਪਿਓ ਨੂੰ ਸੁਨੇਹਾ ਘੱਲਾਂਗਾ ਕਿ ਤੈਨੂੰ ਦਾਨਾਬਾਦ ਲੈ ਜਾਏ। ਏਥੇ ਐਵੇਂ ਤੂੰ ਆਪਣਾ ਅਤੇ ਮੇਰਾ ਵਕਤ ਜ਼ਾਇਆ ਪਿਆ ਕਰਨੈਂ !"

"ਇਕ ਹਫ਼ਤਾ, ਮੌਲਵੀ ਜੀ, ਤੁਸੀਂ ਹੋਰ ਵੇਖ ਲਓ", ਸਾਹਿਬਾਂ ਬੋਲ ਪਈ, "ਮੈਂ ਭੂਆ ਬੀਬੋ ਦੇ ਘਰ ਜਾ ਕੇ ਇਹਨੂੰ ਪੜ੍ਹਾਇਆ ਕਰਾਂਗੀ। ਇਹਨੂੰ ਅਜੇ ਸ਼ੌਕ ਈ ਨਹੀਂ ਪਿਆ, ਸਿਆਣਾ ਤਾਂ ਇਹ ਬੜਾ ਜੇ।"

ਮਸੀਤੋਂ ਛੁੱਟੀ ਹੁੰਦਿਆਂ ਸਾਹਿਬਾਂ ਮਿਰਜ਼ੇ ਦੇ ਨਾਲ ਭੂਆ ਬੀਬੋ ਦੇ ਘਰ ਗਈ, ਤੇ ਉਹਨੂੰ ਮੌਲਵੀ ਦੀ ਆਖੀ ਸੁਣਾਈ। ਪੜ੍ਹਨ ਲਈ ਬੀਬੋ ਨੇ ਅੱਗੇ ਵੀ ਕਈ ਵਾਰੀ ਮਿਰਜ਼ੇ ਨੂੰ ਆਖਿਆ ਸੀ, ਪਰ ਜਿਹੜੀ ਗੱਲ ਉਸ ਨੇ ਅੱਜ ਆਖੀ, ਉਹਦਾ ਅਸਰ ਮੁੰਡੇ ਉਤੇ ਡੂੰਘਾ ਹੋਇਆ।

"ਜੇ, ਪੁੱਤਰਾ, ਮੌਲਵੀ ਨੇ ਭਾਈਏ ਚੌਧਰੀ ਨੂੰ ਲਿਖ ਈ ਦਿਤਾ, ਉਸ ਆਖਣੈ, ਮੈਂ ਤੇਰਾ ਧਿਆਨ ਨਹੀਂ ਰਖਿਆ, ਤੇ ਦਿਨ ਦੋ ਨਹੀਂ ਲਾਣੇ ਕਿ ਤੈਨੂੰ ਲੈ ਜਾਣੈ! ਸਾਰੀ ਉਮਰ ਮੈਂ ਭੈਣ, ਭਾਈਏ ਕੋਲੋਂ ਸ਼ਰਮਿੰਦੀ ਰਹਾਂਗੀ।"

ਬੀਬੋ ਦੇ ਘਰ ਕੋਈ ਔਲਾਦ ਨਾ ਹੋਣ ਕਰਕੇ ਉਸ ਭੈਣ ਕੋਲੋਂ ਮਿਰਜ਼ੇ ਨੂੰ ਮੰਗਿਆ ਹੋਇਆ ਸੀ, ਨਾਲੇ ਸਿਆਲਾਂ ਦਾ ਮੌਲਵੀ ਵੀ ਚੰਗਾ ਗਿਣਿਆ ਜਾਂਦਾ ਸੀ। ਸਾਹਿਬਾਂ ਮਿਰਜ਼ੇ ਦੇ ਮਾਮੇ ਦੀ ਧੀ ਸੀ।

"ਤੇ ਨਾਲੇ, ਭੂਆ, ਮੇਰੀ ਪੜ੍ਹਾਈ ਵੀ ਚੱਟ ਹੋ ਜਾਣੀ ਏਂ", ਸਾਹਿਬਾਂ ਨੇ ਆਖਿਆ, "ਮਾਂ ਅੱਗੇ ਹੀ ਆਂਹਦੀ ਏ, ਹੁਣ ਮੈਂ ਸਿਆਣੀ ਹੋ ਗਈ ਆਂ, ਮਸੀਤੇ ਨਾ ਜਾਇਆ ਕਰਾਂ — ਮੈਂ ਆਹਨੀ ਆਂ, ਮਿਰਜ਼ਾ ਜੂ ਮੇਰੇ ਨਾਲ ਹੁੰਦੈ, ਤੇ ਉਹ ਮੰਨ ਜਾਂਦੀ ਏ, ਫੇਰ ਓਸ ਨਹੀਂ ਮੰਨਣਾ।"

ਮਿਰਜ਼ਾ ਜਿਉਂ ਬੜੀ ਡੂੰਘੀ ਸੋਚੀਂ ਪੈ ਗਿਆ।

"ਬੋਲ ਖਾਂ ਪੁੱਤਰਾ", ਮਾਸੀ ਨੇ ਬੜੇ ਜਜ਼ਬੇ ਨਾਲ ਆਖਿਆ, "ਤੂੰ ਏਂ ਤਾਂ ਮੇਰੇ ਸੁੰਨੇ ਘਰ ਨੂੰ ਵਸਦਾ ਬਣਾਇਆ ਹੋਇਐ — ਇਕ ਵਰ੍ਹਾ ਮੇਰੀ ਖ਼ਾਤਰ ਹੀ ਮਨ ਮਾਰ ਕੇ ਪੜ੍ਹ ਲੈ, ਮੈਂ ਭੈਣ ਕੋਲੋਂ ਸੱਚੀ ਹੋ ਜਾਵਾਂ।"

ਪਿਆਰ ਨਾਲ ਹਲੂਣੇ ਗਏ ਨੇ, ਵਰ੍ਹੇ ਭਰ ਦੀ ਕਸਰ ਮਹੀਨੇ ਵਿਚ ਪੂਰੀ ਕਰ ਲਈ। ਕਈ ਵਾਰੀ ਮੌਲਵੀ ਨੇ ਜਮਾਤ ਵਿਚ ਮਿਰਜ਼ੇ ਨੂੰ ਥਾਪੀ ਦਿਤੀ।

ਅੱਗੇ ਉਹਨੂੰ ਸਾਰੇ ਦਿਨ ਵਿਚ ਇਕੋ ਗੱਲ ਹੀ ਚੰਗੀ ਲੱਗਦੀ ਸੀ ਸਾਹਿਬਾਂ ਨਾਲ ਮਸੀਤੇ ਜਾਣਾ ਤੇ ਆਉਣਾ। ਹੁਣ ਉਹਦਾ ਸਾਰਾ ਦਿਨ ਚੰਗੀਆਂ ਗੱਲਾਂ ਨਾਲ ਭਰ ਗਿਆ — ਮਾਸੀ ਵੀ ਖ਼ੁਸ਼, ਮੌਲਵੀ ਵੀ ਖ਼ੁਸ਼ ਤੇ ਸਾਹਿਬਾਂ ..... ਉਹ ਰੋਜ਼ ਉਹਦੇ ਘਰ ਆਉਂਦੀ, ਦਿਤਾ ਸਬਕ ਉਹ ਸਾਰਾ ਦਿਨ ਯਾਦ ਕਰਦਾ, ਤੇ ਯਾਦ ਕਰਦਿਆਂ ਸਾਹਿਬਾਂ ਉਹਨੂੰ ਆਪਣੇ ਕੋਲ ਹੀ ਬੈਠੀ ਜਾਪਦੀ।

ਪਹਿਲਾਂ ਉਹਨੂੰ ਸੁਪਨਾ ਆਉਂਦਾ ਹੁੰਦਾ ਸੀ ਕਿ ਉਹ ਸਾਹਿਬਾਂ ਦਾ ਬਸਤਾ ਚੁੱਕੀ ਆਪਣੇ ਲੱਕ ਦੁਆਲੇ ਉਹਦੇ ਹੱਥ ਦੀਆਂ ਉਂਗਲਾਂ ਗਿਣਦਾ ਤੁਰੀ ਜਾ ਰਿਹਾ ਹੈ — ਮਸੀਤ ਆਉਂਦੀ ਨਹੀਂ, ਉਹ ਤੁਰੀ ਜਾਂਦੇ ਹਨ, ਉਹਦੇ ਅੰਦਰ ਕੋਈ ਅਣੋਖੀ ਖ਼ੁਸ਼ੀ ਰਚ ਜਾਂਦੀ ਹੈ, ਜਦੋਂ ਅੰਦਰ ਮਿਉਣ ਨਾਲੋਂ ਹੀ ਬਹੁਤੀ ਹੋ ਜਾਂਦੀ, ਤਾਂ ਉਹਦੀ ਜਾਗ ਖੁਲ੍ਹ ਜਾਂਦੀ।

ਹੁਣ ਉਹਨੂੰ ਹੋਰ ਤਰ੍ਹਾਂ ਦਾ ਸੁਪਨਾ ਆਉਣ ਲੱਗ ਪਿਆ ਸੀ ..... ਸਾਹਿਬਾਂ ਉਹਨੂੰ ਪਈ ਪੜ੍ਹਾਂਦੀ ਹੈ, ਕਿਤਾਬਾਂ ਮੁੱਕਦੀਆਂ ਜਾਂਦੀਆਂ ਹਨ ..... ਤੇ ਅਖ਼ੀਰਲੀ ਕਿਤਾਬ ਰੱਖ ਕੇ ਸਾਹਿਬਾਂ ਉਹਦੀਆਂ ਰੋਸ਼ਨਾਈਆਂ ਅੱਖਾਂ ਵਿਚ ਤੱਕਦੀ ਤੇ ਮਿਰਜ਼ੇ ਦਾ ਹੱਥ ਫੜ ਕੇ ਆਂਹਦੀ ਹੈ, "ਹੋਰ ਮੈਂ ਤੈਨੂੰ ਕੀ ਪੜ੍ਹਾਵਾਂ, ਮੈਨੂੰ ਸਾਰੀ ਨੂੰ ਤਾਂ ਤੂੰ ਪੜ੍ਹ ਲਿਐ।" ਸਾਹਿਬਾਂ

ਦੀਆਂ ਉਂਗਲਾਂ ਵਿਚੋਂ ਸਬਕਾਂ ਦੇ ਸਬਕ ਉਹਦੇ ਅੰਦਰ ਰਚਦੇ ਜਾਂਦੇ ਹਨ — ਤੇ ਉਹ ਜਾਗ ਪੈਂਦਾ। ਪਰ ਖ਼ਾਬ ਨਾਲੋਂ ਜਾਗ ਫਿੱਕੀ ਵੇਖ ਕੇ ਉਹ ਫੇਰ ਅੱਖਾਂ ਮੀਟ ਲੈਂਦਾ। "ਕਿਉਂ ਮਿਰਜ਼ਿਆ, ਪੜ੍ਹ ਪੜ੍ਹ ਕੇ ਅਜੇ ਤੂੰ ਰੱਜਿਆ ਨਹੀਂ, ਫੇਰ ਆ ਗਿਐਂ ?" ਸਾਹਿਬਾਂ ਉਹਨੂੰ ਹੱਸਦੀ ਦਿੱਸ ਪੈਂਦੀ, ਤੇ ਉਹ ਕਹਿੰਦਾ, "ਮੈਂ ਪੜ੍ਹਨ ਨਹੀਂ ਆਇਆ — ਜੀਅ ਤੇਰੇ ਨਾਲ ਘੋੜੀ ਤੇ ਚੜ੍ਹ ਕੇ ਉੱਡਣ ਨੂੰ ਕਰਦੈ। ਘੋੜੀ ਲੈ ਕੇ ਆਇਆ ਆਂ, ਸੈਹਬਾਂ, ਬਹਿ ਜਾ ਮੇਰੇ ਪਿਛੇ !" ਤੇ ਉਹ ਜ਼ਮੀਨ ਉਤੇ ਨਹੀਂ ਅਸਮਾਨਾਂ ਉਤੇ ਉਡਦੇ ਰਹਿੰਦੇ।

ਇਹ ਵਰ੍ਹਾ ਮਿਰਜ਼ੇ ਤੇ ਸਾਹਿਬਾਂ ਦੀ ਉਮਰ ਦਾ ਅਤਿ ਮਿੱਠਾ ਵਰ੍ਹਾ ਸੀ। ਦਿਨ ਦੀਆਂ ਰੀਝਾਂ ਰਾਤੀਂ ਤਾਰੇ ਬਣ ਕੇ ਸੁਪਨਿਆਂ ਵਿਚ ਟਿਮ ਟਿਮ ਕਰਦੀਆਂ ਸਨ, ਜ਼ਿਮੀਂ ਅਸਮਾਨ ਰੰਗੇ ਗਏ, ਦੋ ਬਾਲ-ਰੂਹਾਂ — ਇਕ ਦਾ ਹੱਥ ਦੂਜੇ ਦੇ ਮੋਢੇ ਉਤੇ, ਦੂਜੀ ਦਾ ਹੱਥ ਪਹਿਲੇ ਦੀ ਕਮਰ ਦੁਆਲੇ — ਜਵਾਨੀ ਦੇ ਮਸਤਾਨੇ ਗੁਲਿਸਤਾਨ ਵਿਚ ਦਾਖ਼ਲ ਹੋ ਰਹੀਆਂ ਸਨ।

ਮਿਰਜੇ ਦੇ ਪਿਓ ਨੂੰ ਖ਼ਬਰ ਮਿਲੀ ਕਿ ਮੁੰਡਾ ਪੜ੍ਹਾਈ ਵਿਚ ਚੰਗਾ ਚਲ ਰਿਹਾ ਹੈ। ਉਹ ਇਕ ਦਿਨ ਪੁੱਤਰ ਨੂੰ ਵੇਖਣ ਆਇਆ। ਪੁੱਤਰ ਦੇ ਮੋਕਲੇ ਅੰਗ ਹੁਣ ਖੁਲ੍ਹਦੇ ਦੇਖ ਕੇ ਉਹਦੇ ਅੰਦਰ ਵੱਖਰੀ ਕਿਸਮ ਦੀ ਤੜਪ ਉਠੀ। "ਇਹਨੂੰ ਜਵਾਨਾਂ ਦੇ ਹੁਨਰਾਂ ਵਿਚ ਤਾਕ ਕਰਾਂ।" ਉਸ ਸੋਚਿਆ, "ਤੀਰ-ਅੰਦਾਜ਼ੀ ਤੇ ਘੁੜ-ਸਵਾਰੀ ਵਿਚ ਇਹਦਾ ਕੋਈ ਸਾਨੀ ਨਾ ਹੋਵੇ — ਕੋਈ ਦੁਸ਼ਮਣ ਕੰਨ ਨਾ ਫਰਕੇ !"

ਉਸ ਨੇ ਆਪਣੀ ਸਾਲੀ ਬੀਬੋ ਨਾਲ ਗੱਲ ਕੀਤੀ। ਬੀਬੋ ਨੇ ਇਕ ਵਰ੍ਹਾ ਹੋਰ ਪੜ੍ਹਦੇ ਰਹਿਣ ਦੀ ਸਲਾਹ ਦਿਤੀ।

"ਨਹੀਂ ਬੀਬੋ", ਬਿੰਜਲ ਖਰਲ ਨੇ ਸਿਰ ਫੇਰਿਆ, "ਬਥੇਰਾ ਪੜ੍ਹ ਲਿਆ ਸੂ। ਜ਼ਮੀਨਾਂ ਵਾਲੇ ਦੁਸ਼ਮਣਹਾਰ ਹੁੰਦੇ ਨੇ; ਇਹਦੇ ਉਤੇ ਧੁੰਮਾਂ ਪਾਣ ਵਾਲੀ ਜਵਾਨੀ ਚੜ੍ਹਦੀ ਮੈਨੂੰ ਦਿਸਦੀ ਏ — ਇਹਨੂੰ ਮੈਂ ਤੇਗ-ਜ਼ਨ, ਤੀਰ-ਅੰਦਾਜ਼ ਬਣਾਵਾਂਗਾ, ਸ਼ਾਹ-ਸਵਾਰ ਬਣਾਵਾਂਗਾ।"

ਮਿਰਜ਼ੇ ਦੇ ਦਾਨਾਬਾਦ ਚਲੇ ਜਾਣ ਦੀ ਗੱਲ ਪੱਕੀ ਹੋ ਗਈ, ਪਰ ਦੋ ਦਿਨ ਆਪਣੇ ਘਰ ਲਿਜਾ ਕੇ ਮਿਰਜ਼ੇ ਨੂੰ ਰਖਣਾ ਸਾਹਿਬਾਂ ਨੇ ਬਿੰਜਲ ਫੁੱਫੜ ਨੂੰ ਮਨਾ ਲਿਆ।

ਦੋ ਦਿਨ ਉਹ ਦੋਵੇਂ ਇਕ ਪਲ ਨਾ ਵਿਛੜੇ, ਇਕੱਠੀ ਦੋਹਾਂ ਨੇ ਰੋਟੀ ਖਾਧੀ।

"ਸੈਹਬਾਂ ਆਪਣੀ ਕਿਤਾਬ 'ਚੋਂ ਉਹ ਕਾਹਣੀਆਂ ਸੁਣਾ ਜਿਹੜੀਆਂ ਤੈਨੂੰ ਚੰਗੀਆਂ ਲੱਗਦੀਆਂ ਨੇ", ਮਿਰਜ਼ੇ ਨੇ ਮੰਗਿਆ।

ਸਾਹਿਬਾਂ ਕਿਤਾਬ ਕੱਢ ਲਿਆਈ। ਵਰਕੇ ਫੋਲ ਕੇ ਉਸ ਇਕ ਕਹਾਣੀ ਸੁਣਾਈ, ਕਿਸੇ ਪਿਆਰ-ਪੁਤਲੀ ਸ਼ਹਿਜ਼ਾਦੀ ਦੀ ਕਹਾਣੀ ਸੀ।

"ਤੂੰ ਤੇ ਸੈਹਬਾਂ, ਐਉਂ ਪੜ੍ਹੀ ਏ ਜਿਉਂ ਇਹ ਤੇਰੀ ਹੀ ਕਹਾਣੀ ਹੁੰਦੀ ਏ", ਬੁੱਤ ਹੋਇਆ ਸੁਣਦਾ ਮਿਰਜ਼ਾ ਕਹਣੀ ਮੁੱਕਣ ਉਤੇ ਚੌਂਕਿਆ।

"ਮਿਰਜ਼ਾ ਜਿਹਾ ਨਾ ਹੋਵੇ ਸੀਏ", ਸਾਹਿਬਾਂ ਨੇ ਉਹਦੀ ਠੋਡੀ ਉਤੇ ਉਂਗਲ ਧਰ ਕੇ ਉਸ ਅੰਦਾਜ਼ ਵਿਚ ਆਖਿਆ, ਜਿਹੜਾ ਬੱਚੀਓਂ ਇਕਾ-ਇਕ ਜਵਾਨ ਹੁੰਦੀ

ਪਿਆਰ-ਚੁਣੀ ਕਿਸੇ ਕੁੜੀ ਦਾ ਹੀ ਹੋ ਸਕਦਾ ਹੈ ।

"ਸੈਹਬਾਂ — ਹੋਰ ਸੁਣਾ !" ਸਾਹਿਬਾਂ ਦੀ ਲਿਆਕਤ ਦਾ ਰਸ਼ਕ ਕਰਦੇ ਮਿਰਜ਼ੇ ਨੇ ਤਰਲਾ ਕੀਤਾ । ਇਕ, ਦੋ, ਤਿੰਨ ਤੇ ਪੂਰੀਆਂ ਚਾਰ ਕਹਾਣੀਆਂ ਸਾਹਿਬਾਂ ਨੇ ਸੁਣਾਈਆਂ । ਸੁਣਾਂਦੀ ਸੁਣਾਂਦੀ ਦੇ ਦਿਲ ਵਿਚ ਪਤਾ ਨਹੀਂ ਕੀ ਆਇਆ । ਕਿਤਾਬ ਉਹਨੇ ਠੱਪ ਦਿਤੀ, ਤੇ ਮਿਰਜ਼ੇ ਦੇ ਮੋਢੀਂ ਹੱਥ ਰਖ ਕੇ ਪੁੱਛਣ ਲੱਗੀ, "ਅੜਿਆ ਦੱਸ ਮਿਰਜ਼ਿਆ, ਕਦੇ ਸੈਹਬਾਂ ਨੂੰ ਯਾਦ ਵੀ ਕਰੇਂਗਾ ?"

ਬੰਦ ਕਮਰੇ ਦੀ ਕੋਈ ਬਾਰੀ ਚੌਪਟ ਖੁੱਲ੍ਹ ਜਾਇਆਂ ਜਿਉਂ ਚਾਨਣ ਦਾ ਹੜ੍ਹ ਅੱਖਾਂ ਚੁੰਧਿਆ ਦੇਂਦਾ ਹੈ, ਅੰਦਰੋਂ ਥਰਕਦੇ ਮੁੰਡੇ ਦੇ ਬੁੱਲ੍ਹਾਂ ਵਿਚੋਂ ਕੋਈ ਜਵਾਬ ਨਾ ਨਿਕਲ ਸਕਿਆ ।

"ਤਾਂ ਤੂੰ ਮਿਰਜ਼ਿਆ, ਮੈਨੂੰ ਉੱਕਾ ਹੀ ਭੁੱਲ ਜਾਏਂਗਾ ?" ਵਿਚੋਂ ਸਭ ਕੁਝ ਜਾਣਦੀ ਨੇ ਉਪਰੋਂ ਬਣ ਕੇ ਪੁੱਛਿਆ ।

"ਕਿਹੜੀ ਗੱਲ, ਸੈਹਬਾਂ, ਮੈਂ ਤੇਰੀ ਭੁੱਲ ਜਾਵਾਂਗਾ !" ਆਖ਼ਰ ਬੁੱਲ੍ਹ ਖੁੱਲ੍ਹ ਹੀ ਪਏ । ਬੁੱਲ੍ਹਾਂ ਤੋਂ ਉਪਰ ਓਸ ਨੇ ਅੱਖਾਂ ਵਿਚ ਤੱਕਿਆ, ਪਤਲਾ ਜਿਹਾ ਪਾਣੀ ਸੀ ਉਨ੍ਹਾਂ ਵਿਚ । ਮਤੇ ਉਹ ਫਿਸ ਪਿਆ, ਸਾਹਿਬਾਂ ਨੇ ਗੱਲੀਂ ਲਾਣ ਲਈ ਪੁੱਛਿਆ, "ਭਲਾ ਦੱਸ ਖ਼ਾਂ, ਮੇਰਾ ਕੀ ਤੈਨੂੰ ਬਹੁਤਾ ਯਾਦ ਰਹੇਗਾ ?" ਤੇ ਦੋਹਾਂ ਹੱਥਾਂ ਵਿਚ ਉਹ ਉਹਦਾ ਹੱਥ ਝੱਸਣ ਲੱਗ ਪਈ ।

"ਆਪਣੇ ਲੱਕ ਦੁਆਲੇ ਤੇਰਾ ਹੱਥ ...... ਨਹੀਂ ਨਹੀਂ, ਤੇਰਾ ਮੈਨੂੰ ਪੜ੍ਹਾਣ ਔਉਣਾ — ਨਹੀਂ, ਇਹ ਵੀ ਨਹੀਂ — ਸਭ ਤੋਂ ਬਹੁਤਾ ਤੇਰਾ ਮੈਨੂੰ ਪੁੱਛਣਾ ਕਿ ਰਾਤੀਂ ਕਿਹੜਾ ਸੁਪਨਾ ਮੈਨੂੰ ਆਇਆ ਸੀ, ਤੇ ਸੁਣ ਕੇ ਜਿਹੋ ਜਿਹਾ ਮੂੰਹ ਤੇਰਾ ਹੁੰਦਾ ਸੀ, ਉਹ ਮੈਨੂੰ ਲੱਭਦਾ ਹੀ ਰਹਿਣੈਂ ...... ਨਹੀਂ ਸੈਹਬਾਂ, ਨਹੀਂ — ਸੱਚੀਂ ਦੱਸਾਂ — ਮੈਨੂੰ ਪਤਾ ਨਹੀਂ ਮੈਂ ਕੀ ਤੇਰਾ ਯਾਦ ਕਰਾਂਗਾ — ਪਰ ਮੈਨੂੰ ਪਤਾ ਏ ਮੈਂ ਤੈਨੂੰ ਭੁਲਾਣਾ ਕਦੀਏ ਨਹੀਂ !"

ਦੂਜੇ ਭਲਕ ਛਾਹ ਵੇਲਾ ਖਾ ਕੇ ਬਿੰਜਲ ਖਰਲ ਘੋੜੀ ਉਤੇ ਚੜ੍ਹ ਬੈਠਾ । ਮਿਰਜ਼ਾ ਮਾਸੀ ਦੇ ਗਲ ਲੱਗ ਕੇ, ਆਪਣੇ ਬੋਝੇ ਵਿਚੋਂ ਕੱਢ ਕੇ ਸਾਹਿਬਾਂ ਨੂੰ ਆਪਣਾ ਚਾਕੂ ਨਿਸ਼ਾਨੀ ਫੜਾ ਰਿਹਾ ਸੀ ਕਿ ਪਿਓ ਨੇ ਛੇਤੀ ਕਰਨ ਲਈ ਆਖਿਆ । ਮਸਾਂ ਮਸਾਂ ਪੈਰ ਪੁੱਟਦਾ, ਤੇ ਮੁੜ ਮੁੜ ਸਾਹਿਬਾਂ ਵਲ ਤੱਕਦਾ, ਮਿਰਜ਼ਾ ਪਿਓ ਦੇ ਪਿਛੇ ਘੋੜੀ ਉਤੇ ਬਹਿ ਗਿਆ ।

ਦਾਨਾਬਾਦ ਪਹੁੰਚਦਿਆਂ ਹੀ ਬਿੰਜਲ ਖਰਲ ਨੇ ਘੁੜ ਸਵਾਰੀ, ਤੀਰ ਅੰਦਾਜ਼ੀ, ਤੇਗ਼ ਜ਼ਨੀ ਦੇ ਇਕ ਮਾਹਿਰ ਉਸਤਾਦ ਨੂੰ ਮਿਰਜ਼ਾ ਸੌਂਪ ਦਿਤਾ ।

ਪਿਉ ਦੇ ਤਵੇਲੇ ਵਿਚੋਂ ਬੱਕੀ ਉਹਦੀ ਸਵਾਰੀ ਲਈ ਚੁਣੀ ਗਈ । ਉਡ ਜਾਣਾ ਇਸ ਘੋੜੀ ਦੀ ਵਾਦੀ ਸੀ, ਹਰ ਕੋਈ ਉਹਦੀ ਸਵਾਰੀ ਨਹੀਂ ਸੀ ਕਰ ਸਕਦਾ, ਪਰ ਮਿਰਜ਼ੇ ਨੂੰ ਉਸ ਨੇ ਪਹਿਲੀ ਨਜ਼ਰੇ ਹੀ ਮਨਜ਼ੂਰ ਕਰ ਲਿਆ ।

ਵਰ੍ਹੇ ਬੀਤਦੇ ਗਏ । ਸੁਪਨਿਆਂ ਵਾਲੀ ਘੋੜੀ ਤਾਂ ਮਿਰਜ਼ੇ ਹੇਠ ਆ ਗਈ । ਸੁਪਨਿਆਂ ਵਾਲੀ ਮਲਕਾ, ਉਹ ਸੋਚਦਾ, ਕਦੋਂ ਇਹਦੇ ਉਤੇ ਚੜ੍ਹੇਗੀ । "ਅਲਫ਼ ਲੈਲਾ" ਦੀ ਕਿਤਾਬ

ਏਸ ਮਲਕਾ ਨੇ ਉਹਨੂੰ ਨਿਸ਼ਾਨੀ ਦਿਤੀ ਸੀ। ਉਹ ਸਾਹਿਬਾਂ ਕੋਲੋਂ ਸੁਣੀਆਂ ਕਹਾਣੀਆਂ ਕਿਤਾਬ ਵਿਚੋਂ ਪੜ੍ਹਦਾ, ਤੇ ਉਸ ਰਾਤੀਂ ਉਹ ਕਹਾਣੀ ਦਾ ਸ਼ਹਿਜ਼ਾਦਾ ਬਣ ਜਾਂਦਾ, ਬੱਕੀ ਉਹਦੇ ਹੇਠਾਂ ਤੇ ਸਾਹਿਬਾਂ ਨੂੰ ਟੋਲਦਾ ਉਹ ਉਡਦਾ ਫਿਰਦਾ ..... ।

ਕਈ ਵਾਰੀ ਉਹਦੇ ਜੀਅ ਵਿਚ ਆਇਆ ਉਹ ਸਿਆਲੀਂ ਜਾ ਨਿਕਲੇ — ਉਹਨੂੰ ਸੋਆਂ ਪਹੁੰਚਦੀਆਂ ਸਨ ਕਿ ਸਿਆਲਾਂ ਵਿਚ ਹੁਸਨ ਦੀ ਨੈਂ ਚੜ੍ਹ ਰਹੀ ਹੈ।

ਸਾਹਿਬਾਂ ਜਵਾਨ ਹੋ ਗਈ, ਜ਼ਿੰਦਗੀ ਸਾਗਰ ਬਣ ਕੇ ਲਹਿਰੋ ਲਹਿਰ ਹੋ ਗਈ। ਭੂਆਂ ਬੀਬੋ ਦੇ ਘਰ ਉਹ ਰੋਜ਼ਾਨਾ ਜਾਂਦੀ। ਭੂਆ ਕਈ ਵਾਰੀ ਦਾਨਾਬਾਦੋਂ ਹੋ ਆਈ ਸੀ, ਮਿਰਜ਼ੇ ਨੂੰ ਮਿਲ ਆਈ ਸੀ। "ਕੇਡਾ ਸੁਹਣਾ ਨਿਕਲਿਆ ਏ", ਭੂਆ ਦੇ ਮੂੰਹੋਂ ਸੁਣ ਸੁਣ ਉਹ ਨਸ਼ਿਆ ਜਾਂਦੀ। "ਭੂਆ ਤੂੰ ਆਖਿਆ ਨਾਂਹ, ਕਦੇ ਝਟ ਦਾ ਝਟ ਉਹ ਸਿਆਲੀਂ ਹੋ ਜਾਏ ?"

"ਉਹ ਤਾਂ ਆਉਣ ਨੂੰ ਸਹਿਕਦਾ ਸੀ — ਪਰ ਭਾਈਏ ਖ਼ਾਨ ਦੇ ਸਿਰ ਖ਼ਬਤ ਸਵਾਰ ਏ, ਮਿਰਜ਼ੇ ਵਰਗਾ ਕੋਈ ਸ਼ਾਹਸਵਾਰ ਨਾ ਹੋਵੇ, ਨਾ ਤੀਰ ਅੰਦਾਜ਼, ਨਾ ਤੇਗ਼-ਜ਼ਨ ਹੋਵੇ — ਉਹਦੇ ਉਸਤਾਦ ਹਰ ਵੇਲੇ ਉਹਦੇ ਨਾਲ ਚੰਬੜੇ ਰਹਿੰਦੇ ਨੇ।"

"ਕੀ ਭੂਆ ਉਹਨੂੰ ਯਾਦ ਹੈਸੀ ਕਦੇ ਮੈਂ ਵੀ ਉਹਦੀ ਉਸਤਾਦ ਸਾਂ ?" ਸਾਹਿਬਾਂ ਪੁੱਛਦੀ।

"ਯਾਦ ਪੁੱਛਣੀ ਏਂ ? ਉਹ ਤੇਰੀ ਕਿਤਾਬ ਚੁੱਕ ਮੇਰੇ ਕੋਲ ਲੈ ਆਇਆ — ਤੂੰਏ ਉਹਨੂੰ ਦਿਤੀ ਹੋਈ ਏ — ਕਹਿੰਦਾ ਸੀ, 'ਘੜੀ ਕੱਢਾਂ, ਪਲ ਕੱਢਾਂ, ਇਕ ਅੱਧੀ ਕਹਾਣੀ ਮੈਂ ਰੋਜ਼ ਪੜ੍ਹ ਲੈਨਾ ਆਂ' — ਸਾਹਿਬਾਂ ਨੂੰ ਭੂਆ ਦੱਸ ਦੇਈਂ।"

ਕੇਡੀ ਕੇਡੀ ਰਾਤ ਤਕ ਸਾਹਿਬਾ ਸੌਂ ਨਾ ਸਕਦੀ। ਸੋਚਦੀ ਰਹਿੰਦੀ, ਮਿਰਜ਼ਾ ਕਿਹੋ ਜਿਹਾ ਲੱਗਦਾ ਹੋਵੇਗਾ, ਕੀ ਜੇ ਉਹ ਆਵੇ, ਤਾਂ ਹੁਣ ਵੀ ਉਹਦੇ ਲੱਕ ਦੁਆਲੇ ਉਹ ਆਪਣੀ ਬਾਂਹ ਪਾ ਸਕੇਗੀ ? ਤੇ ਉਹਨੂੰ ਕੀ ਹੋਵੇ ਜੇ ਹੁਣ ਮਿਰਜ਼ਾ ਉਹਦੇ ਮੋਢੇ ਉਤੇ ਹੱਥ ਧਰ ਦੇਵੇ ..... ਉਹ ਸਾਰੀ ਥਰਕ ਪੈਂਦੀ। ਉਹਦੀ ਅੱਖ ਲੱਗ ਜਾਂਦੀ, ਮਿਰਜ਼ਾ ਆ ਜਾਂਦਾ, ਤੇ ਘੋੜੀ ਉਤੇ ਚੜ੍ਹਾ ਕੇ ਬੱਦਲਾਂ ਦੇ ਉਪਰ ਉੱਡ ਜਾਂਦਾ।

ਸਾਹਿਬਾਂ ਦੇ ਵਿਆਹ ਦੀਆਂ ਗੱਲਾਂ ਹੋਣ ਲੱਗ ਪਈਆਂ। ਕਈਆਂ ਨੂੰ ਖ਼ਿਆਲ ਆਇਆ, ਤੇ ਬੀਬੋ ਨੇ ਇਕ ਵਾਰੀ ਆਪਣੀ ਮਾਂ ਨੂੰ ਵੀ ਆਖ ਦਿਤਾ ਕਿ ਮਿਰਜ਼ੇ ਜਿਹਾ ਮੁੰਡਾ ਢੂੰਡਿਆਂ ਕੋਈ ਲੱਭਣਾ ਨਹੀਂ। ਮਾਂ ਨੂੰ ਵੀ ਗੱਲ ਚੰਗੀ ਲੱਗੀ, ਉਸਨੇ ਸਾਹਿਬਾਂ ਦੇ ਬਾਬੇ ਖੀਵਾ ਖ਼ਾਨ ਦੀ ਮਰਜ਼ੀ ਪੁੱਛੀ।

ਪਰ ਖੀਵਾ ਖ਼ਾਨ ਡੂੰਘੀਆਂ ਗਿਣਤੀਆਂ ਵਾਲਾ ਆਦਮੀ ਸੀ, "ਭੋਲੀ ਮਲਕੀ, ਇਕੋ ਇਕ ਸਾਡੀ ਧੀ ਏ, ਇਹਦੇ ਰਾਹੀਂ ਕੋਈ ਹੋਰ ਵੱਡਾ ਘਰ ਕਿਉਂ ਨਾ ਅਪਣਾਈਏ — ਥਿੰਜਲ ਦਾ ਘਰ ਤਾਂ ਸਾਡਾ ਹੋਇਆ ਈ ! ਚੰਧੜ ਸਾਡੇ ਸਾਨੀ ਨੇ, ਕੁਝ ਆਕੜੇ ਵੀ ਰਹਿੰਦੇ ਨੇ, ਤਾਹਰ ਉਨ੍ਹਾਂ ਦਾ ਪੁੱਤ ਜਵਾਨ ਵੀ ਏ — ਜੇ ਏਸ ਘਰ ਸਾਕ ਹੋ ਜਾਏ, ਤਾਂ ਜਾਣੋ ਸਾਰਾ ਇਲਾਕਾ ਹੀ ਆਪਣਾ ਹੋ ਗਿਆ।"

ਬਾਬੇ ਦੀ ਇਹ ਸਲਾਹ ਸੁਣ ਸਾਹਿਬਾਂ ਬੜੀ ਵਿਲਕੀ। ਭੂਆ ਬੀਬੋ ਦੇ ਘਰ ਜਾ ਕੇ ਰੋਈ, "ਭੂਆ ਤੂੰ ਮਿਰਜ਼ੇ ਨੂੰ ਜਾ ਕੇ ਆਖ, ਉਹ ਆਪਣੇ ਮਾਂ ਪਿਓ ਦਾ ਜ਼ੋਰ

ਪਾਏ। ਏਥੋਂ ਤੂੰ ਤੇ ਫੁੱਫੜ ਹੋ ਜਾਇਓ। ਫੇਰ ਵੀ ਭਲਾ ਬਾਬਾ ਨਾ ਮੰਨੇਗਾ ?"

ਬੀਬੋ ਦਾਨਾਬਾਦ ਗਈ। ਭੈਣ ਭਨੂਜੇ ਨਾਲ ਸਲਾਹ ਮੇਲੀ, ਪਰ ਭੈਣ ਆਪਣੇ ਪਿਓ ਦੀ ਜਾਣੂ ਸੀ ਤੇ ਭਨੂਜਾ ਬੜਾ ਅਣਖੀ ਸੀ। "ਚੰਧੜਾਂ ਦਾ ਸੁਆਦ ਖ਼ੀ ਖੀਵਾ ਵੇਖ ਲਏ — ਮੈਂ ਤਾਂ ਬੀਬੋ ਜਾਣਾ ਨਹੀਉਂ", ਬਿੰਜਲ ਨੇ ਉੱਕੀ ਨਾਂਹ ਕਰ ਦਿਤੀ।

ਅਖ਼ੀਰ ਬੀਬੋ ਨੇ ਮਿਰਜ਼ੇ ਨੂੰ ਸਮਝਾਇਆ, ਉਹ ਆਪ ਚਲ ਕੇ ਆਖੇ ਕਿ ਸਾਹਿਬਾਂ ਉਤੇ ਉਹਦਾ ਹੱਕ ਪਹਿਲਾਂ ਬਣਦਾ ਹੈ। "ਜ਼ਰਾ ਢਿੱਲ ਨਾ ਲਾਈਂ ਸੁਹਣਿਆ। ਨਾਈ ਚੰਧੜਾਂ ਦੇ ਜਾਣ ਹੀ ਵਾਲਾ ਈ, ਤੇ ਸਾਹਿਬਾਂ ਨੂੰ ਖਾਣਾ ਪੀਣਾ ਸਭ ਭੁੱਲਿਆ ਹੋਇਐ।"

ਮਿਰਜ਼ੇ ਨੂੰ ਤੀਰ ਘੋੜੀਆਂ ਸਭ ਵਿਸਰ ਗਏ। ਮਾਸੀ ਦੇ ਮਗਰੇ ਮਗਰ ਉਹ ਸਿਆਲੀਂ ਪਹੁੰਚ ਪਿਆ।

ਸਾਹਿਬਾਂ ਦੀ ਹਾਲਤ ਅਜੀਬ ਹੋਈ ਹੋਈ ਸੀ। ਕਈ ਤਰ੍ਹਾਂ ਦੀ ਮਿਲਣੀ ਉਸ ਮਨ ਵਿਚ ਸੋਚੀ ਹੋਈ ਸੀ, ਪਰ ਮਿਰਜ਼ੇ ਨੂੰ ਵੇਖ ਕੇ ਨਾ ਉਹਦੇ ਹੱਥ ਉਠੇ, ਨਾ ਬੁੱਲ੍ਹ ਖੁੱਲ੍ਹੇ, ਅਚਾਨਕ ਜਿਉਂ ਉਹਦਾ ਸੁਪਨਾ ਅੱਖਾਂ ਵਿਚੋਂ ਨਿਕਲ ਕੇ ਸਾਹਮਣੇ ਆ ਖਲੋਤਾ ਸੀ।

ਮਿਰਜ਼ੇ ਨੇ ਉਹਦੇ ਵਲ ਤੱਕਿਆ, ਜੀਅ ਵਿਚ ਆਇਆ ਉਹਦੇ ਮੋਢੇ ਉਤੇ ਹੱਥ ਧਰ ਦੇਵੇ, ਪਰ ਇਹ ਮੋਢਾ ਉਹ ਨਹੀਂ ਸੀ, ਉਹਦਾ ਹੱਥ ਵੀ ਉਹ ਨਹੀਂ ਸੀ ਜਿਹੜਾ ਉਹ ਉਹਦੇ ਲੱਕ ਦੁਆਲੇ ਰੋਜ਼ ਪਾ ਦੇਂਦੀ ਸੀ ......

"ਸੈਹਬਾਂ !" ਏਨਾ ਹੀ ਉਹਦੇ ਮੂੰਹੋਂ ਨਿਕਲ ਸਕਿਆ।

"ਮਿਰਜ਼ਿਆ !" ਏਨਾ ਹੀ ਜਵਾਬ ਉਹ ਦੇ ਸਕੀ।

ਵੇਲਾ ਲੱਭ ਕੇ ਮਿਰਜ਼ੇ ਨੇ ਆਪਣੇ ਨਾਨੇ ਨਾਲ ਦਲੇਰ ਹੋ ਕੇ ਗੱਲ ਕੀਤੀ, "ਦੋਹਤ੍ਰਾ, ਨਾਨਾ ਜੀ, ਮੈਂ ਤੁਹਾਡਾ ਹਾਂ ਈ। ਹੁਣ ਤੁਸੀਂ ਮੈਨੂੰ ਆਪਣਾ ਪੁੱਤਰ ਬਣਾ ਲਓ — ਸੈਹਬਾਂ ਨਾਲ ਮੈਂ ਖੇਡਿਆਂ ਹਾਂ, ਪੜ੍ਹਿਆਂ ਹਾਂ। ਕਿਸੇ ਹੋਰ ਘਰ ਉਹਦਾ ਜਾਣਾ ਮੇਰੀ ਹੱਕ ਤਲਫ਼ੀ ਹੋਵੇਗੀ।"

"ਪੁੱਤਰ ਮਿਰਜ਼ਿਆ, ਤੂੰ ਮੈਨੂੰ ਬੜਾ ਚੰਗਾ ਲੱਗਨਾ ਏਂ। ਜੇ ਸੈਹਬਾਂ ਦੀ ਇਕ ਵੀ ਹੋਰ ਭੈਣ ਹੁੰਦੀ, ਤਾਂ ਮੈਂ ਤੇਰੀ ਗੱਲ ਕਦੇ ਨਾ ਮੋੜਦਾ। ਹੁਣ ਮੈਂ ਚਾਹਨਾ ਵਾਂ, ਚੰਧੜਾਂ ਨੂੰ ਸਾਕ ਬਣਾ ਕੇ ਬੇਫ਼ਿਕਰ ਹੋ ਜਾਵਾਂ, ਫੇਰ ਕੋਈ ਸਾਡੀ ਹਵਾ ਵੱਲ ਨਹੀਂ ਤੱਕ ਸਕੇਗਾ — ਤੁਸੀਂ ਤੇ ਸਾਡੇ ਹੋਏ ਈ।"

ਮਿਰਜ਼ੇ ਨੇ ਬੜੇ ਦਾਅਵੇ ਨਾਲ ਆਖਿਆ, "ਹੁਣ ਵੀ ਤੁਹਾਡੀ ਹਵਾ ਵਲ ਤੱਕਣ ਵਾਲਾ ਕੋਈ ਜੰਮਿਆ ਨਹੀਂ, ਕੀ ਹੋਇਆ ਮੈਂ ਪਿਉ ਦਾ ਇਕੋ ਪੁੱਤਰ ਆਂ, ਮੈਂ ਇਕੋ ਹੀ ਯਾਰਾਂ ਦੀ ਤਾਕਤ ਮਹਿਸੂਸ ਕਰ ਰਿਹਾਂ।"

"ਤੇਰਾ ਦਿਲ ਤੋੜਨ ਦਾ ਮੈਨੂੰ ਹਿਰਖ ਏ, ਪਰ ਮੈਂ ਨਾਈ ਉਨ੍ਹਾਂ ਨੂੰ ਭੇਜ ਚੁੱਕਾ ਹਾਂ — ਨਗੱਲਾ ਮੈਂ ਬਣਦਾ ਨਹੀਂ।" ਜ਼ਿੱਦੀ ਨਾਨੇ ਨੇ ਗੱਲ ਹੀ ਮੁਕਾ ਦਿਤੀ।

ਮਿਰਜ਼ਾ ਉੱਠ ਕੇ ਮਾਸੀ ਦੇ ਘਰ ਚਲਾ ਗਿਆ, ਤੇ ਉਹਨੂੰ ਓਸ ਆਖਿਆ ਕਿ ਸਾਹਿਬਾਂ ਨਾਲ ਆਪਣੇ ਘਰ ਮੇਲ ਕਰਾ ਦੇਵੇ।

ਕਈ ਵਰ੍ਹਿਆਂ ਬਾਅਦ ਅੱਜ ਉਹ ਓਸੇ ਘਰ ਫੇਰ ਸਾਹਿਬਾਂ ਨੂੰ ਉਡੀਕ ਰਿਹਾ ਸੀ, ਪਰ ਓਦੋਂ ਸਿਰਫ਼ ਉਹਦੀਆਂ ਅੱਖਾਂ ਹੀ ਸਾਹਿਬਾਂ ਲਈ ਤਾਂਘਦੀਆਂ ਸਨ, ਅੱਜ ਉਹਨੂੰ ਪਤਾ ਨਹੀਂ ਸੀ ਲੱਗਦਾ, ਕਿੰਨਾ ਕੁਝ ਉਹਦਾ ਸਾਹਿਬਾਂ ਲਈ ਤੜਪ ਰਿਹਾ ਸੀ।

"ਸੈਹਬਾਂ ਆ ਲਵੇ, ....... ਓਦੋਂ ਉਹ ਮੇਰੇ ਨਾਲੋਂ ਲੰਮੀ ਸੀ, ਹੁਣ ਉਹ ਮੇਰੇ ਮੋਢਿਆਂ ਤਕ ਹੀ ਆਉਂਦੀ ਏ, ਮੈਂ ਉਹਨੂੰ ਸਾਰੀ ਆਪਣੇ ਦਿਲ ਵਿਚ ਲੁਕਾ ਲੈਣੈ !" ਤੇ ਸਾਹਿਬਾਂ ਆ ਗਈ। ਅੱਜ ਉਹਦੇ ਪੈਰੀਂ ਪੰਜੇਬਾਂ ਨਹੀਂ ਸਨ। ਤਾਂ ਵੀ ਅੱਗੇ ਨਾਲੋਂ ਬਹੁਤੀ ਛਣ ਛਣ ਕਰਦੀ ਉਹ ਮਿਰਜ਼ੇ ਨੂੰ ਜਾਪੀ। ਉਹਨੂੰ ਵੇਖ ਕੇ ਉਹਦਾ ਹੁਣੇ ਬਣਾਇਆ ਇਰਾਦਾ ਉਹਦੀ ਹਿੱਕ ਵਿਚ ਧੱਕ ਧੱਕ ਕਰਨ ਲਗ ਪਿਆ।

ਜਦੋਂ ਉਹ ਕੋਲ ਪਹੁੰਚੀ, ਉਹਦੇ ਬੁੱਲ੍ਹ ਵੀ ਨਾ ਖੁਲ੍ਹ ਸਕੇ। ਸਾਹਿਬਾਂ ਨੇ ਪੋਲਾ ਜਿਹਾ ਹੱਥ ਉਹਦੇ ਲੱਕ ਦੁਆਲੇ ਧਰ ਦਿਤਾ, ਤੇ ਮਿਰਜ਼ੇ ਨੇ ਵੀ ਸੰਗਦਾ ਜਿਹਾ ਹੱਥ ਉਹਦੇ ਮੋਢੇ ਉਤੇ ਰਖ ਦਿਤਾ। ਪਰ ਦੋਵਾਂ ਹੱਥਾਂ ਵਿਚ ਘੁੱਟਣ ਦੀ ਚਾਹ ਸ਼ਰਮਾ ਰਹੀ ਸੀ।

ਸਾਹਿਬਾਂ ਦੀ ਤੱਕਣੀ ਅਣੋਖੀ ਸੀ। ਏਸ ਤੱਕਣੀ ਵਿਚ ਕੁਝ ਫਰ ਫਰ ਕਰ ਰਿਹਾ ਸੀ। ਸਾਹਿਬਾਂ ਦੀ ਰੂਹ ਦਾ ਪੰਛੀ ਪਲਕਾਂ ਉਤੇ ਤੁੱਲਿਆ ਉਡਾਰੀ ਲਈ ਕਿਸੇ ਦਿਲ ਦੀ ਮਹਿਰਾਬ ਤਾੜ ਰਿਹਾ ਸੀ। ਮਿਰਜ਼ੇ ਦੀਆਂ ਅੱਖਾਂ ਵਿਚ ਇਹ ਮਹਿਰਾਬ ਪੰਛੀ ਨੂੰ ਅਕਸੀ ਹੋਈ ਦਿਸੀ। ਫਰ-ਫਰ-ਫਰ ! ਪੰਛੀ ਟਹਿਣੀਓਂ ਫੁਰਕ ਮਿਰਜ਼ੇ ਦੀਆਂ ਬਾਹਾਂ ਵਿਚ ਘੁੱਟਿਆ ਗਿਆ।

ਜਦੋਂ ਬਾਹਾਂ ਖੁੱਲ੍ਹੀਆਂ, ਅੱਖਾਂ ਵਿਚ ਕੋਈ ਓਪਰਾ ਨਹੀਂ ਸੀ। ਇਕ ਦੀਆਂ ਅੱਖਾਂ ਵਿਚ ਦੂਜੇ ਦੇ ਨਕਸ਼ ਹੀ ਨਹੀਂ, ਇਕ ਦੇ ਦਿਲ ਵਿਚ ਦੂਜੇ ਦੀ ਧੜਕਣ ਸੁਣੀ ਜਾ ਰਹੀ ਸੀ। ਸਭ ਕੁਝ ਕਹਿਣਾ ਸੌਖਾ ਹੋ ਗਿਆ, ਕੁਝ ਵੀ ਕਰਨਾ ਔਖਾ ਨਾ ਰਿਹਾ।

"ਹੁਣ, ਮਿਰਜ਼ਿਆ, ਤੂੰ ਕੀ ਕਰੇਂਗਾ ?" ਸਾਹਿਬਾਂ ਨੇ ਪੁੱਛਿਆ।

"ਤੂੰ ਮੇਰੀ ਏਂ, ਏਸੇ ਈ ਯਕੀਨ ਦੀ ਢਿੱਲ ਸੀ; ਹੁਣ ਕੋਈ ਜੰਮਿਆ ਨਹੀਂ ਤੈਨੂੰ ਮੇਰੇ ਕੋਲੋਂ ਖੋਹ ਖੜਨ ਵਾਲਾ !"

"ਪਰ ਮਿਰਜ਼ਿਆ, ਮੇਰੇ ਭਰਾਵਾਂ ਨਾਲ ਤੈਨੂੰ ਲੜਨਾ ਨਾ ਪਵੇ !" ਸਾਹਿਬਾਂ ਦਾ ਰੰਗ ਝੌਂ ਗਿਆ।

"ਨਹੀਂ, ਸੈਹਬਾਂ, ਉਹ ਮੇਰੇ ਵੀ ਭਰਾ ਨੇ। ਖ਼ਾਤਰ-ਜਮ੍ਹਾ ਰਖ, ਮੇਰੇ ਤੀਰਾਂ ਤੇ ਮੇਰੀ ਬੱਕੀ ਦੇ ਹੁੰਦਿਆਂ ਮੈਨੂੰ ਕਿਸੇ ਨਾਲ ਲੜਨਾ ਨਹੀਂ ਪੈਣਾ। ਕਿਸੇ ਹੀਆ ਨਹੀਂ ਕਰਨਾ। ਪਰ ਜੇ ਮਾਪਿਆਂ ਦੀ ਨਮੋਸ਼ੀ ਤੋਂ ਘਬਰਾਵੇਂ ਤਾਂ ਮੈਨੂੰ ਦੱਸ ਦੇ !" ਮਿਰਜ਼ੇ ਨੇ ਬਾਹਾਂ ਚੁੱਕ ਲਈਆਂ।

"ਨਮੋਸ਼ੀ, ਉਹ ਆਪ ਪਏ ਸਹੇੜਦੇ ਨੇ — ਸਿਰਫ਼ ਚਾਹਨੀ ਆਂ, ਮੇਰੇ ਸਦਕਾ ਉਨ੍ਹਾਂ 'ਚੋਂ ਕਿਸੇ ਨੂੰ ਅਜ਼ਾਂ ਨਾ ਲੱਗੇ। ਜਿਸ ਦਰਖ਼ਤ 'ਚੋਂ ਪੁੰਗਰੀ, ਵੱਡੀ ਹੋਈ, ਤੇ ਤੇਰੇ ਵਰਗੇ ਸ਼ਹਿਜ਼ਾਦੇ ਦੀ ਨਜ਼ਰੇ ਚੜ੍ਹੀ ਆਂ, ਉਸ ਦਰੱਖ਼ਤ ਦਾ ਮੇਰੀ ਵਲੋਂ ਕੁਝ ਵਿਗੜੇ ਨਾ।"

"ਫੇਰ ਤੂੰ ਬੇਫ਼ਿਕਰ ਰਹੁ। ਮੈਨੂੰ ਖ਼ਬਰ ਵੇਲੇ ਸਿਰ ਪਹੁੰਚ ਜਾਏ — ਮੈਂ ਤੇ ਬੱਕੀ ਪਹੁੰਚੇ ਜਾਣੀਂ।"

ਅਗਲੇ ਦਿਨ ਜਦੋਂ — ਉਹਦੇ ਕੰਨੀਂ ਭਿਣਖ ਪਈ ਕਿ ਨਾਈ ਉਹਦਾ ਸਾਕ ਚੰਧੜਾਂ ਦੇ ਕਰ ਆਇਆ ਸੀ, ਉਹਦੇ ਖੰਭ ਢਹਿ ਪਏ। ਉਹਦੇ ਆਪਣੇ ਪਿੰਡ ਵਿਚ ਵੀ ਵਿਆਹ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ ਤੇ ਜਿਉਂ ਜਿਉਂ ਤਿਆਰੀ ਵਧਦੀ ਗਈ, ਸਾਹਿਬਾਂ ਦਾ ਜੀਅ ਘਟਦਾ ਗਿਆ। ਪੰਦਰਾਂ ਦਿਨ, ਚੌਦਾਂ ਦਿਨ ...... ਇਕ ਹਫ਼ਤਾ, ਅੱਧਾ ਹਫ਼ਤਾ — ਕਲ੍ਹ ਜੰਞ ਆਉਣ ਵਾਲੀ ਹੋ ਗਈ।

ਮਿਰਜ਼ੇ ਵਲੋਂ ਕੋਈ ਖ਼ਬਰ ਨਾ ਆਈ। ਬੀਬੋ ਭੂਆ ਆਪ ਜਾ ਕੇ ਮਿਰਜ਼ੇ ਨੂੰ ਸਭ ਕੁਝ ਦੱਸ ਆਈ ਸੀ। ਮਿਰਜ਼ੇ ਆਖਿਆ ਸੀ, "ਸੈਹਬਾਂ ਜ਼ਰਾ ਫ਼ਿਕਰ ਨਾ ਕਰੇ।"

ਜੰਞ ਆ ਢੁੱਕੀ। ਕਈ ਮੁਜਰੇ ਨਾਲ ਸਨ। ਸਾਰਾ ਪਿੰਡ ਰਾਗ ਰੰਗ ਵਿਚ ਮਸਤ ਹੋ ਗਿਆ। ਇਕ ਸਾਹਿਬਾਂ ਤੇ ਦੂਜੀ ਬੀਬੋ ਦੇ ਕਾਲਜੇ ਹੌਲ ਪੈ ਰਹੇ ਸਨ। ਰਾਹ ਤੱਕ ਤੱਕ ਅੱਖਾਂ ਪੱਕ ਗਈਆਂ। ਹੁਣ ਤਰਕਾਲਾਂ ਵੀ ਡੂੰਘੀਆਂ ਪੈ ਗਈਆਂ ਸਨ।

ਤਦੇ ਕਿਸੇ ਝੁੰਬ ਵਾਲੇ ਨੇ ਘੋੜੀ ਤਵੇਲੇ ਆ ਬੱਧੀ। ਬੀਬੋ ਦੀ ਜਾਨ ਵਿਚ ਜਾਨ ਆਈ। ਉਹਦਾ ਘਰ ਵਾਲਾ ਮੁਜਰਾ ਸੁਣਨ ਗਿਆ ਹੋਇਆ ਸੀ। ਪ੍ਰਾਹੁਣੇ ਨੂੰ ਅੰਦਰ ਖੜ ਕੇ ਓਸ ਸਾਹਿਬਾਂ ਦੀ ਵਿਥਿਆ ਸੁਣਾਈ, ਤੇ ਪੁੱਛਿਆ ਉਹ ਕੀ ਚਾਹੁੰਦਾ ਸੀ।

"ਬਸ, ਮਾਸੀ, ਆਖੀਂ, ਸੈਹਬਾਂ ਤਿਆਰ ਰਹੇ। ਕੁੱਕੜ ਦੀ ਪਹਿਲੀ ਬਾਂਗੇ ਮੈਂ ਤੇ ਬੱਕੀ ਉਹਦੇ ਬੂਹੇ ਅੱਗੇ ਹੋਵਾਂਗੇ। ਦੁਨੀਆ ਓਸ ਵੇਲੇ ਬੇ-ਖ਼ਬਰ ਸੁੱਤੀ ਹੋਵੇਗੀ।"

ਇਕ ਇਕ ਪਲ ਸਾਹਿਬਾਂ ਲਈ ਸਦੀਉਂ ਲੰਮੀ ਹੁੰਦਾ ਜਾ ਰਿਹਾ ਸੀ।

"ਜੇ ਮਿਰਜ਼ਾ ਨਾ ਆਇਆ, ਡੋਲੇ ਵਿਚ ਚੜ੍ਹੀ ਕਲ੍ਹ ਮੈ ਮੌਤ ਦੇ ਮੋਢੀਂ ਚੁੱਕੀ ਪਈ ਜਾ ਰਹੀ ਹੋਵਾਂਗੀ ..... ਜੇ ਮਿਰਜ਼ਾ ਨਾ ਆਇਆ, ਤੇ ਓਸ ਮੈਥੋਂ ਪੱਲਾ ਹੀ ਛੁਡਾਇਆ, ਤਾਂ ਕੀਹਦੇ ਲਈ ਜੀਵਾਂਗੀ ? ...... ਮਿਰਜ਼ਾ ਜੇ ਅਪਣਾ ਲਏ, ਤਾਂ ਮੈਂ ਕੈਦਾਂ ਵੀ ਕੱਟ ਗੁਜ਼ਰਾਂਗੀ ......."

ਵਾਜਿਆਂ ਦੀਆਂ ਸੁਰਾਂ ਗੱਜੀਆਂ। ਸਾਹਿਬਾਂ ਨੇ ਕਲੇਜਾ ਦੋਹਾਂ ਹੱਥਾਂ ਵਿਚ ਫੜ ਲਿਆ, 'ਹਾਏ — ਹਾਏ — ਮਿਰਜ਼ਾ ਨਹੀਂ ਆਇਆ !' ਤੇ ਇਕਦਮ ਉਹ ਮਰਨ ਦੀਆਂ ਤਰਕੀਬਾਂ ਸੋਚਣ ਲੱਗ ਪਈ।

ਬੀਬੋ ਨੇ ਆ ਕੇ ਬਾਹਾਂ ਵਿਚ ਵਲ੍ਹੇਟ ਲਿਆ। ਸੱਜਣ ਦੀ ਸੋਅ ਸੁਣ ਕੇ ਮਰਨ ਦੀ ਥਾਂ ਜੀਊਣ ਦੀਆਂ ਰੀਝਾਂ ਫੇਰ ਧੜਕ ਪਈਆਂ।

ਅੱਧੀ ਰਾਤ ਚਾਨਣੀ ਸੀ। ਮੁਜਰਾ ਸੁਣ ਕੇ ਲੋਕ ਘਰੀਂ ਜਾ ਸੁੱਤੇ। ਦਿਨ ਦੇ ਢੋਲ ਢਮੱਕੇ ਪਿਛੋਂ ਪਿੰਡ ਵਿਚ ਬਹੁਤੀ ਹੀ ਚੁੱਪ-ਚਾਂ ਹੋ ਗਈ। ਏਸ ਚੁੱਪ-ਚਾਂ ਵਿਚ ਸਾਹਿਬਾਂ ਮੰਜੇ ਉਤੇ ਪਈ ਕੋਈ ਆਵਾਜ਼ ਉਡੀਕ ਰਹੀ ਸੀ। ਥਕੇਵੇਂ ਦਾ ਪੱਜ ਪਾ ਕੇ ਉਸ ਲੇਟਣ ਲਗਿਆਂ ਕੱਪੜੇ ਓਸੇ ਤਰ੍ਹਾਂ ਰਹਿਣ ਦਿਤੇ ਸਨ।

ਘੋੜੀ ਦੇ ਪੈਰਾਂ ਦੀ ਚਪ ਚਪ ........

ਸਾਹਿਬਾਂ ਉੱਠੀ, ਚੁਪਾਸੀਂ ਤੱਕਿਆ, ਸਭ ਸੁੱਤੇ ਪਏ ਸਨ। ਸੁੱਤੇ ਮੂੰਹ ਉਹਨੂੰ ਚੰਗੇ ਲੱਗੇ। ਉਸ ਹਉਕਾ ਭਰਿਆ, 'ਕਦੇ ਏਸ ਘਰੋਂ ਤਿਣਕਾ ਤੋੜ ਕੇ ਮੈਨੂੰ ਜਾਣਾ ਨਾ ਪੈਂਦਾ ?' ਤੇ ਮਲਕੜੇ ਵਿਹੜਾ ਲੰਘ, ਬੂਹਾ ਖੋਲ੍ਹ, ਉਹ ਕੰਧ ਦੇ ਨਾਲ ਲਗ ਖਲੋਤੀ।

ਪਲ ਕੁ ਪਿਛੋਂ ਘੋੜੀ ਉਹਦੇ ਕੋਲ ਆ ਠਹਿਰੀ। ਬੁੰਬ ਵਾਲੇ ਸਵਾਰ ਨੇ ਰਕਾਬੋਂ ਇਕ ਪੈਰ ਕੱਢਿਆ, ਸਾਹਿਬਾਂ ਨੇ ਆਪਣਾ ਪੈਰ ਉਹਦੇ ਵਿਚ ਪਾ ਦਿਤਾ। ਸਵਾਰ ਦਾ ਵਧਿਆ ਹੱਥ ਫੜ ਕੇ ਦੂਜਾ ਕਾਠੀ ਨੂੰ ਪਾ, ਹੰਭਲਾ ਮਾਰ ਕੇ ਸਾਹਿਬਾਂ ਸਵਾਰ ਦੇ ਪਿਛੇ ਹੋ ਬੈਠੀ। ਉਹਦੀ ਮਿਹਰਬਾਨੀ ਦਾ ਬੇ-ਆਵਾਜ਼ ਸ਼ੁਕਰੀਆ ਕਰਨ ਲਈ ਇਕ ਵਾਰ ਉਸ ਸਵਾਰ ਦੇ ਲੱਕ ਦੁਆਲੇ ਬਾਹਾਂ ਵਲ੍ਹੇਟ ਕੇ ਘੁੱਟੀਆਂ। ਮੂੰਹ ਨੀਵਾਂ ਕਰ ਕੇ ਸਵਾਰ ਨੇ ਬਾਹਾਂ ਚੁੰਮ ਲਈਆਂ।

ਪਿੰਡ ਦੀ ਜੂਹੋਂ ਨਿਕਲ ਕੇ ਬੱਕੀ ਉਡ ਪਈ। ਮਿਰਜ਼ੇ ਦਾ ਸੁਪਨਾ ਸੱਚਾ ਹੋ ਗਿਆ।

ਕੁਝ ਵਾਟ ਲੰਘ ਕੇ ਮਿਰਜ਼ੇ ਨੂੰ ਸਾਹਿਬਾਂ ਨਾਲ ਕੀਤਾ ਇਕਰਾਰ ਯਾਦ ਆਇਆ, "ਤੇਰੇ ਭਰਾਵਾਂ ਨੂੰ ਅਜ਼ਾਂ ਨਹੀਂ ਆਵੇਗੀ !" — ਪਰ ਜੇ ਉਨ੍ਹਾਂ ਪਿੱਛਾ ਕੀਤਾ ਤਾਂ ਟਾਕਰਾ ਹੋ ਪੈਣਾ ਸੀ, ਇਹ ਸੋਚ ਕੇ ਮਿਰਜ਼ੇ ਨੇ ਦਾਨਾਬਾਦ ਦਾ ਰਾਹ ਛੱਡ ਦਿਤਾ ਤੇ ਲੰਮੇ ਵਲੇ ਲਈ ਵਾਗਾਂ ਮੋੜ ਦਿਤੀਆਂ।

ਪਹੁ ਫੁਟਦਿਆਂ ਇਕ ਫਲ-ਫੁੱਲਿਆ ਬਾਗ਼ ਸਾਹਮਣੇ ਆ ਗਿਆ। ਦਰੱਖ਼ਤ ਦੇ ਇਕ ਝੁੰਡ ਹੇਠਾਂ ਬੱਕੀ ਖਲ੍ਹਾਰ ਕੇ ਮਿਰਜ਼ਾ ਉਤਰਿਆ ਤੇ ਸਾਹਿਬਾਂ ਨੂੰ ਲਾਹ ਕੇ ਉਸ ਆਪਣੇ ਨਾਲ ਲਾ ਲਿਆ। ਮਿਲਣੀ ਦੇ ਚੈਨ ਵਿਚ ਸਭ ਤੌਖਲੇ ਗੁਆਚ ਗਏ। ਸਾਹਿਬਾਂ ਨੇ ਮਿਰਜ਼ੇ ਦੇ ਮੋਢਿਓਂ ਕਮਾਨ ਫੜ ਲਈ, ਮਿਰਜ਼ੇ ਨੇ ਉਹਦੇ ਵਿਚ ਇਕ ਤੀਰ ਅੜਾ ਦਿਤਾ।

"ਇਹ ਤੀਰ ਤੇ ਇਹ ਕਮਾਨ, ਇਹ ਬੱਕੀ ਤੇ ਇਹ ਮੇਰੀਆਂ ਬਾਹਾਂ, ਤੇ ਤੂੰ", ਮਿਰਜ਼ੇ ਨੇ ਸਾਹਿਬਾਂ ਦਾ ਸਿਰ ਚੁੰਮਦਿਆਂ ਆਖਿਆ, "ਦੋਵੇਂ ਆਲਮ ਮੈਨੂੰ ਆਪਣੇ ਜਾਪਦੇ ਨੇ !"

"ਮਿਰਜ਼ਿਆ, ਏਥੇ ਕਿਉਂ ਠਹਿਰਨਾ ਏਂ ? — ਚਲ ਘਰ ਪਹੁੰਚੀਏ।"

"ਨਹੀਂ ਸੈਹਬਾਂ, ਕੀ ਪਤਾ ਉਥੇ ਕਿਹੜੇ ਟੱਟੇ ਹੋਣ ? ਉਨ੍ਹਾਂ ਵਿਚ ਫਸਣ ਤੋਂ ਪਹਿਲਾਂ ਤੈਨੂੰ ਸਾਰੀ ਨੂੰ ਆਪਣੇ ਦਿਲ ਵਿਚ ਪਾਣ ਦੀ ਰੀਝ ਤਾਂ ਲਾਹ ਲਵਾਂ। ਇਕ ਸਾਇਤ ਲਈ ਤੂੰ ਦੁਨੀਆ ਸਾਰੀ ਭੁੱਲ ਜਾ, ਏਸ ਮੇਰੇ ਦਰਦਾਏ ਦਿਲ ਦੀਏ ਸੈਹਬਾਂ, ਫ਼ੁਰਕਤ ਦੀ ਚੀਸ ਮੇਰੀ ਹਟਾ ਦੇ !"

ਇਕ-ਦਮ ਦੁਨੀਆ ਦੀ ਜ਼ਮੀਨ ਉਤੋਂ ਸਾਹਿਬਾਂ ਦੇ ਪੈਰ ਚੁੱਕੇ ਗਏ, ਪਿਆਰ ਦੇ ਨਿਰਦੋਖੀ ਅਸਮਾਨ ਵਿਚ ਉਸ ਧਾ ਮਿਰਜ਼ੇ ਗਲ ਬਾਹਾਂ ਪਾਈਆਂ।

ਦਿਲ ਦਾ ਮਹਿਰਮ ਦਿਲ ਨਾਲ ਲੱਗਾ, ਵਰ੍ਹਿਆਂ ਦੀ ਖ਼ਿਲਾਅ ਭਰੀ ਗਈ, ਮਿਰਜ਼ੇ ਦੀ ਰੂਹ ਤੋਂ ਜਿਉਂ ਕੋਈ ਸ਼ਿਕੰਜਾ ਖੁੱਲ੍ਹ ਗਿਆ, "ਸੈਹਬਾਂ, ਏਸ ਘੜੀ ਦੇ ਬਹਿਸ਼ਤ ਦੀ ਕੀਮਤ ਮੈਂ ਸਾਰੀ ਜ਼ਿੰਦਗੀ ਨਾਲ ਦੇਣ ਨੂੰ ਤਿਆਰ ਹਾਂ। ਇਹ ਸਿਰ ਮੇਰਾ ਮੈਨੂੰ ਆਪਣੇ ਪੱਟਾਂ ਤੇ ਧਰ ਲੈਣ ਦੇ, ਉਪਰੋਂ ਤੂੰ ਮੇਰੀਆਂ ਅੱਖਾਂ ਵਿਚ ਵੇਖੀਂ।"

ਤੇ ਮਿਰਜ਼ਾ ਲੇਟ ਗਿਆ। ਬਾਹਾਂ ਭੁਆਂ ਕੇ ਉਸ ਸਾਹਿਬਾਂ ਦੁਆਲੇ ਪਾ ਲਈਆਂ। ਕਦੇ ਆਪ ਸਾਹਿਬਾਂ ਦਾ ਸਿਰ ਨਿਉਂਦਾ ਤੇ ਕਦੇ ਉਹ ਆਪ ਨਿਵਾ ਲੈਂਦਾ।

ਥੱਕੇ ਅੰਗਾਂ ਨੂੰ ਪਿਆਰ ਦੀ ਝਰਦੀ ਫੁਹਾਰ ਨੇ ਸੁਸਤਾ ਦਿਤਾ। ਅੱਖਾਂ ਮੀਟੀਆਂ ਗਈਆਂ। ਤਰਕਸ਼ ਤੇ ਕਮਾਨ ਉਹਨੂੰ ਚੁੱਭਦੇ ਵੇਖ ਕੇ ਸਾਹਿਬਾਂ ਨੇ ਗਲੋਂ ਲਾਹ ਕੇ ਇਕ ਪਾਸੇ ਕਰ ਦਿਤੇ, ਤੇ ਉਹਦੇ ਨੀਂਦ ਵਿਚ ਸੁਪਨਾਏ ਨਕਸ਼ਾਂ ਨੂੰ ਵੇਖ ਵੇਖ ਖੀਵੀ ਹੁੰਦੀ ਗਈ।

ਹੁਣ ਫੇਰ ਉਹਨੂੰ ਪਿੱਛੇ ਦਾ ਚੇਤਾ ਆ ਗਿਆ। ਕੋਈ ਖੜਾਕ ਆਉਂਦਾ ਉਹ ਤ੍ਰਭਕ ਪੈਂਦੀ, ਮਿਰਜ਼ੇ ਨੂੰ ਜਗਾਣਾ ਚਾਹੁੰਦੀ, ਪਰ ਉਹ ਖੜਾਕ ਐਵੇਂ ਹੀ ਹੋਇਆ ਹੁੰਦਾ।

"ਪਰ ਜੇ ਕਿਸੇ ਦੀ ਸੂਹ ਉਤੇ ਉਹ ਏਧਰ ਆ ਈ ਜਾਣ !"

ਉਸ ਨੇ ਤਰਕਸ਼ ਦੇ ਤੀਰ ਗਿਣੇ, ਬਾਰਾਂ ਤੋਂ ਵੀ ਵਧੀਕ ਸਨ। ਉਸ ਕਮਾਨ ਉਤੇ ਹੱਥ ਫੇਰਿਆ — ਬੜੀ ਨਿਰਦਈ ਕਮਾਨ ਸੀ — ਭਰਾਵਾਂ ਦਾ ਚੇਤਾ ਆ ਗਿਆ, ਮਿਰਜ਼ੇ ਦੇ ਬੇ-ਖ਼ਤਾ ਨਿਸ਼ਾਨੇ ਦੀ ਸ਼ੁਹਰਤ ਆ ਗਈ, ਉਹਦਾ ਦਿਲ ਕੰਬ ਉਠਿਆ। "ਪਰ ਮਿਰਜ਼ੇ ਦਾ ਮੇਰੇ ਨਾਲ ਇਕਰਾਰ ਏ", ਉਹਨੂੰ ਤਸੱਲੀ ਦਾ ਸਾਹ ਆਇਆ। "ਪਰ ਜੇ ਉਹ ਉਤੇ ਈ ਆ ਗਏ, ਕੀਕਰ ਮਿਰਜ਼ਾ ਇਕਰਾਰ ਨਿਭਾਵੇਗਾ। ਉਹ ਬਹੁਤੇ ਹੋਣਗੇ ..... ਤੀਰਾਂ ਨਾਲ ਤਾਂ ਉਹ ਲਸ਼ਕਰ ਫੁੰਡ ਸਕਦੈ।" ਸਾਹਿਬਾਂ ਨੇ ਮੁਲਕੜੇ ਜਿਹੇ ਮਿਰਜ਼ੇ ਨੂੰ ਜਗਾਇਆ, "ਉਠ, ਚਲ ਪਈਏ।"

ਪਰ ਮਿਰਜ਼ਾ ਕਿਸੇ ਮਿੱਠੇ ਸੁਪਨੇ ਦੇ ਲੋਰ ਵਿਚ ਸੀ, "ਕੋਈ ਆ ਗਿਐ ?" ਉਸ ਪੁੱਛਿਆ। "ਨਹੀਂ।" ਸੁਣ ਕੇ ਉਹ ਫੇਰ ਸੌਂ ਗਿਆ।

"ਭਰਾਵਾਂ ਜ਼ਰੂਰ ਆ ਜਾਣੈ", ਸਾਹਿਬਾਂ ਦਾ ਡਰ ਵਧਦਾ ਗਿਆ, "ਸਾਰੇ ਮਰ ਜਾਣਗੇ !" ...... ਪਿਆਰਾ ਸਿਰ ਪੱਟਾਂ ਤੋਂ ਅਡੋਲ ਲਾਹ ਕੇ ਤਰਕਸ਼ ਓਸ ਚੁੱਕ ਲਿਆ ਤੇ ਦੁਰਾਡੇ ਜੰਡ ਦੇ ਪਿਛਲੇ ਪਾਸੇ ਦੀ ਉੱਚੀ ਜਿਹੀ ਟਾਹਣੀ ਨਾਲ ਅਟਕਾ ਆਈ ਤੇ ਮੁੜ ਉਹ ਸੁਹਣਾ ਸਿਰ ਪੱਟ ਉਤੇ ਧਰ ਲਿਆ।

"ਤੇ ਉਨ੍ਹਾਂ ਜੇ ਨਿਹੱਥੇ ਮਿਰਜ਼ੇ ਨੂੰ ਮਾਰ ਦਿਤਾ", ਸੋਚ ਕੇ ਦਿਲ ਦਹਿਲ ਗਿਆ। "ਮੈਂ ਵਿਚ ਪੈ ਜਾਂਗੀ, ਮੈਨੂੰ ਚੀਰ ਕੇ ਲੰਘੇ ਬਿਨਾਂ ਮਿਰਜ਼ੇ ਨੂੰ ਤਲਵਾਰ ਨਹੀਂ ਛੁਹ ਸਕੇਗੀ ! ਜੇ ਉਨ੍ਹਾਂ ਦੀ ਮੌਤ ਮੈਂ ਸਹਾਰ ਨਹੀਂ ਸਕਦੀ; ਉਹ ਮੇਰੀ ਕੀਕਰ ਸਹਾਰ ਲੈਣਗੇ !" ਇਸ ਸੋਚ ਨੇ ਠੰਡ ਜਿਹੀ ਪਾ ਦਿਤੀ, ਤੇ ਮਿਰਜ਼ੇ ਦੇ ਮੱਥੇ ਉਤੇ ਪੌਣ ਨਾਲ ਆ ਡਿਗੇ ਕੁੰਡਲਾਂ ਨੂੰ ਪਰ੍ਹਾਂ ਕਰ ਕੇ ਉਹਨੇ ਉਹਦਾ ਮੱਥਾ ਚੁੰਮ ਲਿਆ।

ਉਹਨੂੰ ਘੋੜਿਆਂ ਦੀ ਟਪ-ਟਪ ਸੁਣਾਈ ਪਈ। "ਔਹ ਆ ਨਿਕਲੇ।" ਛੋਟਾ ਛਿੰਦਾ ਭਰਾ ਓਸ ਅੱਗੇ ਪਛਾਣ ਲਿਆ। ਉਹਨੂੰ ਹੱਥ ਪੈਰ ਪੈ ਗਏ। ਓਸ ਮਿਰਜ਼ੇ ਨੂੰ ਝੂਣ ਜਗਾਇਆ, "ਉਠ, ਬੱਕੀ 'ਤੇ ਚੜ੍ਹ ਨੱਠ ਚਲੀਏ।"

"ਤਰਕਸ਼ ! — ਮੇਰਾ ਤਰਕਸ਼ — ਸੈਹਬਾਂ ਮੇਰੇ ਗਲ ਵਿਚ ਸੀ। ਮੈਂ ਮਾਰਦਾ ਨਹੀਂ — ਤਣੇ ਤੀਰ ਦਾ ਲਲਕਾਰਾ ਹੀ ਆਫ਼ਤ ਟਾਲ ਦੇਏਗਾ। ਕਿਥੇ ਮੇਰਾ ਤਰਕਸ਼ — ਓ ਮੇਰਾ ਤਰਕਸ਼ ?"

"ਮਿਰਜ਼ਿਆਂ, ਮੈਨੂੰ ਬਖ਼ਸ਼ ਦੇਈਂ, ਭਰਾਵਾਂ ਦੇ ਦਰਦੋਂ ਮੈਂ ਤੇਰੇ ਨਾਲ ਬੇ-ਦਰਦ ਹੋ ਗਈ ਸਾਂ — ਤਰਕਸ਼ ਤੇਰੇ ਹੱਥਾਂ ਤੋਂ ਪਰ੍ਹਾਂ ਕਰ ਦਿਤੈ — ਹੁਣ ਉਹ ਤੇਰੇ ਕਿਸੇ ਕੰਮ ਨਹੀਂ। ਉਹ ਆ ਪਹੁੰਚੇ — ਮਾਰ ਫੜਾਕੀ ਬੱਕੀ ਉਤੇ।"

"ਨਹੀਂ ਸੈਹਬਾਂ — ਤੈਨੂੰ ਛੱਡ ਕੇ ਮੈਂ ਨੱਠ ਨਹੀਂ ਸਕਦਾ", ਤੇ ਦੌੜ ਕੇ ਕਾਠੀ ਨਾਲੋਂ ਉਹ ਤਲਵਾਰ ਧੂ ਲਿਆਇਆ, "ਹੁਣ ਸੈਹਬਾਂ, ਗਿਣਤੀ ਨੇ ਜਿਤਣੈ, ਮਾਫ਼ ਕਰ ਦੇਈਂ ਜੇ ਕਿਸੇ ਤੇਰੇ ਭਰਾ ਨੂੰ ਚੋਟ ਆ ਜਾਏ। ਪਰ ....... ਪਰ ਮਰ ਮੈਂ ਲੜਦਿਆਂ ਹੀ ਸਕਨਾ ਆਂ।"

ਸਾਹਿਬਾਂ ਉਹਦੇ ਗਲ ਨਾਲ ਚੰਬੜ ਗਈ। ਮਿਰਜ਼ੇ ਨੇ ਪਰ੍ਹਾਂ ਹਟਾ ਲਈ, "ਉਹ ਤੈਨੂੰ ਕਾਹਨੂੰ ਮਾਰਨਗੇ — ਇਕ ਨਹੀਂ ਦੋ ਜਣੇ ਤੈਨੂੰ ਮੇਰੇ ਨਾਲੋਂ ਲਾਹ ਕੇ ਖ਼ੰਜਰ ਮੇਰੇ ਸੀਨਿਓਂ ਪਾਰ ਕਰ ਦੇਣਗੇ। ਹਟ ਜਾ — ਸੈਹਬਾਂ — ਉਹ ਉਤੇ ਆ ਗਏ, ਮੈਨੂੰ ਆਪਣੀ ਤਕਦੀਰ ਨੂੰ ਮਿਲ ਲੈਣ ਦੇ !"

ਮਿਰਜ਼ੇ ਨੇ ਤਲਵਾਰ ਸੂਤ ਲਈ। ਸੱਤ ਜਣੇ ਘੋੜੀਆਂ ਤੋਂ ਹੇਠਾਂ ਧਮਕੇ, ਤਲਵਾਰਾਂ ਲਿਸ਼ਕ ਪਈਆਂ, ਸਾਹਿਬਾਂ ਕੁੱਦ ਕੇ ਵਿਚ ਜਾ ਖਲੋਤੀ।

"ਵੇ ਵੀਰਨੋ — ਹੁਣ ਨਾ ਮੈਂ ਨੱਸ ਸਕਨੀ ਆਂ, ਨਾ ਮਿਰਜ਼ਾ। ਕਾਹਲੀ ਨਾ ਕਰੋ, ਮੇਰੇ ਹਮ-ਸ਼ੀਰੋ !"

"ਅਸਾਂ ਕਿਸੇ ਦੀ ਕੋਈ ਗੱਲ ਨਹੀਂ ਸੁਣਨੀ, ਆਪਣਾ ਚੋਰ ਅਸਾਂ ਘੇਰ ਲਿਐ।" ਇਹ ਉਹਦਾ ਭਰਾ ਨਹੀਂ ਸੀ। ਸਾਹਿਬਾਂ ਇਹਨੂੰ ਨਹੀਂ ਸੀ ਪਛਾਣਦੀ, ਪਰ ਜੇ ਰਾਤੀਂ ਉਹ ਨੱਠ ਨਾ ਆਉਂਦੀ ਤਾਂ ਅੱਜ ਇਹ ਉਹਦਾ ਖ਼ੌਂਦ ਬਣਿਆ ਹੁੰਦਾ — ਤਾਹਰ।

"ਮੇਰੇ ਹਮ-ਸ਼ੀਰੋ, ਮੈਂ ਤੁਹਾਨੂੰ ਕਹਿਨੀ ਆਂ, ਤੁਹਾਨੂੰ ਜਿਨ੍ਹਾਂ ਦੀ ਵਫ਼ਾ ਖ਼ਾਤਰ ਮੈਂ ਮਿਰਜ਼ੇ ਨਾਲ ਬੇ-ਵਫ਼ਾ ਹੋਈ ਆਂ — —"

"ਚੰਗੀ ਵਫ਼ਾ ਤੂੰ ਸਾਡੇ ਨਾਲ ਕਰ ਕੇ ਆਈਓਂ !" ਛੋਟਾ ਭਰਾ ਬੋਲਿਆ।

"ਇਕ ਵਾਰੀ ਜ਼ਿੰਦਗੀ ਵਿਚ ਮੈਂ ਆਪਣੇ ਦਿਲ ਨਾਲ ਵੀ ਵਫ਼ਾ ਪਾਲੀ, ਹਮੇਸ਼ਾ ਮੈਂ ਦੂਜਿਆਂ ਦੀ ਵਫਾਦਾਰ ਹੀ ਰਹੀ — ਪਰ ਛੱਡੋ ਇਹ ਗੱਲ — ਮੈਂ ਇਹਦੇ ਤੀਰ ਨਾ ਲੁਕਾਏ ਹੁੰਦੇ, ਤਾਂ ਤੁਹਾਡੇ 'ਚੋਂ ਕਈਆਂ ਨੇ ਇਸ ਵੇਲੇ ਆਪਣੇ ਪੈਰੀਂ ਨਹੀਂ ਸੀ ਖਲੋਤੇ ਹੋਣਾ ! ਏਸ ਮੇਰੀ ਵਫ਼ਾ ਸਦਕਾ ਹੀ ਮੇਰੀ ਗੱਲ ਸੁਣ ਲਵੋ।"

"ਕੀ ਚਾਹਨੀ ਏਂ ? ਦੱਸ !" ਵੱਡਾ ਭਰਾ ਬੋਲਿਆ।

"ਜਿਊਂਦਾ ਇਹਨੂੰ ਛਡਣੋਂ ਅਸੀਂ ਰਹੇ — ਇਹ ਸਾਡਾ ਚੋਰ ਏ !" ਤਾਹਰ ਫੇਰ ਨਾ ਰਹਿ ਸਕਿਆ, ਤੇ ਨਾਲੇ ਮਿਰਜ਼ੇ ਦੇ ਢਿੱਡ ਦਾ ਨਿਸ਼ਾਨਾ ਕਰ ਕੇ ਉਸ ਨੇ ਆਪਣੀ ਤਲਵਾਰ ਵਗਾਹ ਮਾਰੀ।

ਨਿਸ਼ਾਨਾ ਚੁੱਕ ਗਿਆ, ਪਰ ਮਿਰਜ਼ੇ ਦਾ ਸਾਰਾ ਲਹੂ ਖੌਲ ਉਠਿਆ, ਸ਼ੀਂਹ ਵਾਂਗ ਉਹ ਲਪਕਿਆ, "ਇਹਦੇ ਬਾਰੇ, ਸੈਹਬਾਂ ਮੇਰਾ ਇਕਰਾਰ ਕੋਈ ਨਹੀਂ", ਇਕੋ ਵਾਰ ਨਾਲ ਹੀ ਤਾਹਰ ਨੂੰ ਮਿਰਜ਼ੇ ਨੇ ਢੇਰੀ ਕਰ ਦਿਤਾ।

ਇਹ ਵੇਖ ਸਾਰੇ ਉਹਦੇ ਉਤੇ ਟੁੱਟ ਪਏ। ਤਲਵਾਰ ਉਤੇ ਤਲਵਾਰ ਖੜਕੀ। ਮਿਰਜ਼ਾ ਤੇਗ਼ ਦਾ ਵੀ ਧਨੀ ਸੀ। ਸਭ ਦੇ ਵਾਰ ਰੋਕੀ ਗਿਆ।

ਸਾਹਿਬਾਂ ਕੁਰਲਾਂਦੀ, ਭਰਾਵਾਂ ਦੇ ਪੈਰੀਂ ਪੈਂਦੀ, ਹੱਥ ਫੜਦੀ, ਵਾਸਤੇ ਪਾਂਦੀ, "ਨਾ ਵੇ, ਵੀਰੋ ! ਨਾ — ਤੁਹਾਡੀ ਗੁਨਾਹੀ ਮੈਂ — ਇਹਦੇ ਨਾਲ ਦਗ਼ਾ ਵੀ ਮੈਂ ਈ ਕੀਤਾ — ਇਹਨੂੰ ਮੰਗਾਇਆ ਵੀ ਮੈਂ — ਵੀਰੋ, ਤੁਹਾਡੀ ਖ਼ਾਤਰ — ਨਾ ਵੀਰੋ ਨਾ — ਇਕੋ

ਆਪਣੀ ਹਮ-ਸ਼ੀਰਾ ਖ਼ਾਤਰ ......"

ਤਲਵਾਰਾਂ ਦੀ ਖੜਕਾਰ ਵਿਚ ਕਿਸੇ ਉਹਦਾ ਵਾਸਤਾ ਨਾ ਸੁਣਿਆ। ਛੇ ਤਲਵਾਰਾਂ ਦੇ ਵਾਰ ਰੋਕਦਿਆਂ ਮਿਰਜ਼ੇ ਦੀਆਂ ਬਾਹਾਂ ਓੜਕ ਭਾਰੀਆਂ ਹੋ ਗਈਆਂ। ਸਾਰੇ ਵਾਰ ਹੁਣ ਰੁਕਦੇ ਨਾ — ਕਦੇ ਡੌਲੇ ਵਿਚੋਂ ਲਹੂ ਦੀ ਤਦੀਗੀ ਛੁੱਟ ਪੈਂਦੀ, ਕਦੇ ਮੋਢੇ ਉਤੇ ਚੀਰ ਪੈ ਜਾਂਦਾ, ਤੇ ਹਿੱਕ ਵੀ ਪੱਛੀ ਗਈ। ਸਾਹਿਬਾਂ ਕੋਲੋਂ ਵੇਖਿਆ ਨਾ ਜਾਂਦਾ, ਉਹ ਵਿਚ ਧੱਸ ਧੱਸ ਪੈਂਦੀ।

"ਮਾਰ ਖਾਂ ਜੱਫਾ ਇਹਨੂੰ !" ਤੇ ਇਕ ਭਰਾ ਨੇ ਸਾਹਿਬਾਂ ਨੂੰ ਜਕੜ ਕੇ ਬੇ-ਵਸ ਕਰ ਦਿਤਾ।

ਮਿਰਜ਼ੇ ਨੂੰ ਲੱਗੀ ਹਰ ਸੱਟ ਉਤੇ ਸਾਹਿਬਾਂ ਦੇ ਅੰਦਰੋਂ ਕੂਕ ਨਿਕਲਦੀ। ਓੜਕ ਇਕ ਡੂੰਘਾ ਵਾਰ ਮਿਰਜ਼ੇ ਦੀ ਹਿੱਕ ਉਤੇ ਹੋ ਗਿਆ, ਉਹ ਢਹਿ ਪਿਆ, ਤੇ ਉਹਦੀ ਤਲਵਾਰ ਹੱਥੋਂ ਡਿੱਗ ਪਈ।

ਇਕਦਮ ਸਾਹਿਬਾਂ ਵਿਚ ਸ਼ੀਹਣੀ ਦਾ ਜ਼ੋਰ ਆ ਗਿਆ। ਭਰਾ ਦੀ ਜੱਫੀ ਵਿਚੋਂ ਨਿਕਲ ਉਹ ਮਿਰਜ਼ੇ ਦੇ ਸਾਹਮਣੇ ਜਾ ਖਲੋਤੀ। ਉਹਨੇ ਉਹਦੀ ਤਲਵਾਰ ਹੱਥ ਵਿਚ ਘੁੱਟ ਲਈ "ਹੁਣ ਨਾ ਮੇਰੇ ਨੇੜੇ ਆਉਣਾ — ਸੈਹਬਾਂ ਨਹੀਂ, ਮੈਂ ਸ਼ੁਦੈਣ ਜੇ ! ਤੁਸਾਂ ਮਿਰਜ਼ੇ ਨੂੰ ਮਾਰ ਲਿਆ — ਦੋ ਘੜੀਆਂ ਦਾ ਉਹ ਹੁਣ ਮਹਿਮਾਨ ਏ — ਉਹਦੇ ਨਾਲ ਕੀਤੇ ਦਗ਼ੇ ਦੀ ਮਾਫ਼ੀ ਮੈਨੂੰ ਮੰਗ ਲੈਣ ਦਿਓ !"

ਏਸ ਗ਼ਮ ਤੇ ਇਸ ਨਿਡਰਤਾ ਦੇ ਸਾਹਮਣੇ ਕੌਣ ਨਾ ਠਠੰਬਰ ਜਾਂਦਾ। ਉਹ ਦੂਰ ਪਰ੍ਹਾਂ ਚਲੇ ਗਏ।

ਸਾਹਿਬਾਂ ਨੇ ਮਿਰਜ਼ੇ ਦੇ ਲਹੂ-ਲਿੱਬੜੇ ਵਾਲ ਮੱਥੇ ਤੋਂ ਹਟਾਏ, ਚੁੰਨੀ ਨਾਲ ਅੱਖਾਂ ਤੋਂ ਲ਼ਹੂ ਪੂੰਝਿਆ, ਮੱਥਾ ਚੁੰਮਿਆ। "ਮਿਰਜ਼ਿਆ !"

"ਹਾਂ, ਸੈਹਬਾਂ !"

"ਮੈਨੂੰ ਮਾਫ਼ ਕਰ ਦੇਏਂਗਾ ?"

"ਮਾਫ਼ੀ ਕਾਹਦੀ ! ਮੈਂ ਆਪਣੀ ਜ਼ਿੰਦਗੀ ਦਾ ਪੂਰਾ ਮੁੱਲ ਲੈ ਲਿਐ — ਇਕ ਫ਼ਰਿਸ਼ਤੇ ਨੂੰ ਛੁਹ ਲਿਐ ...."

"ਮੈਂ ਤੈਨੂੰ ਕੁਝ ਨਹੀਂ ਦਿੱਤਾ — ਸਿਰਫ਼ ਮੌਤ ਈ ਦਿਤੀ।"

"ਨਹੀਂ, ਤੂੰ ਮੈਨੂੰ ਲਾਫ਼ਾਨੀ ਬਣਾ ਦਿਤੈ।"

"ਕੀ ਮਿਰਜ਼ਿਆ, ਇਕ ਪਲ ਹੋਰ ਤੂੰ ਅੱਖੀਆਂ ਖੁੱਲ੍ਹੀਆਂ ਰਖ ਸਕਨਾ ਏਂ ?"

"ਇਹ ਮਿਟ ਮਿਟ ਜਾਂਦੀਆਂ ਨੇ, ਪਰ ਤੂੰ ਚਾਹਨੀ ਏਂ ਤਾਂ ਇਹ ਖੁੱਲ੍ਹੀਆਂ ਰਹਿਣਗੀਆਂ ਪਰ ਮੇਰਾ ਹੱਥ ਜੇ ਤੂੰ ਆਪਣੇ ਹੱਥ ਵਿਚ ਫੜੀ ਰਖੇਂ।"

ਸਾਹਿਬਾਂ ਨੇ ਚੁੱਕ ਕੇ ਉਹਦਾ ਹੱਥ ਚੁੰਮ ਲਿਆ।

"ਮੈਂ ਕੁਰਬਾਨ, ਮਿਰਜ਼ਿਆ, ਮੈਂ ਚਾਹਨੀ ਆਂ ਤੂੰ ਵੇਖ ਲਵੇਂ, ਮੈਂ ਤੇਰੇ ਨਾਲ ਨਹੀਂ, ਆਪਣੀ ਤਕਦੀਰ ਨਾਲ ਬੇ-ਵਫ਼ਾਈ ਕੀਤੀ ਏ। ਇਹ ਨਾ ਜਾਣੀਂ, ਮੈਨੂੰ ਭਰਾ ਤੈਥੋਂ ਵਧ ਪਿਆਰੇ ਸਨ — ਸਿਰਫ਼ ਆਪਣੀ ਖ਼ੁਸ਼ੀ ਨਾਲੋਂ ਦੂਜਿਆਂ ਦੀ ਖ਼ੁਸ਼ੀ ਨੂੰ ਵਧ ਪਿਆਰਨ ਦੀ ਮੇਰੀ ਵਾਦੀ ਤੇਰੀ ਕਾਤਲ ਬਣ ਗਈ। ਹਾਂ ਮੈਂ ਤੇਰੀ — ਤੈਥੋਂ ਮੈਨੂੰ ਕੋਈ ਨਖੇੜ ਨਹੀਂ ਸਕਦਾ ......."

ਤੇ ਸਾਹਿਬਾ ਉਠ ਕੇ ਮਿਰਜ਼ੇ ਦੀਆਂ ਖੁੱਲ੍ਹੀਆਂ ਅੱਖਾਂ ਸਾਹਮਣੇ ਹੋ ਖਲੋਤੀ। ਉਹਦੇ ਹੱਥਾਂ ਵਿਚ ਮਿਰਜ਼ੇ ਦੀ ਤਲਵਾਰ ਸੀ। ਦਸਤੇ ਨੂੰ ਚੁੰਮ ਕੇ ਉਸ ਉਹ ਆਪਣੇ ਢਿੱਡ ਵਿਚ ਖੋਭ ਲਈ, ਤੇ ਡਿਗਦੀ ਡਿਗਦੀ ਮਿਰਜ਼ੇ ਦੇ ਪਾਸੇ ਨਾਲ ਲੇਟ ਗਈ।

# ਸੱਸੀ ਪੁੰਨੂ

## ਅੰਮ੍ਰਿਤਾ ਪ੍ਰੀਤਮ

ਸ਼ਾਹੀ ਬਗ਼ੀਚੇ ਦੇ ਰੁੱਖਾਂ ਨੂੰ ਜਦੋਂ ਫੁੱਲ ਪੈਂਦੇ, ਮਹਿਲ ਦੀ ਬਾਰੀ ਵਿਚ ਖਲੋਤੀ ਹੋਈ ਰਾਣੀ ਟੁੱਟੀ ਹੋਈ ਵੇਲ ਵਾਂਗ ਉਦਾਸ ਹੋ ਜਾਂਦੀ — "ਖ਼ੁਦਾਇਆ ! ਧਰਤੀ ਦਾ ਚੱਪਾ ਚੱਪਾ ਹਰਿਆ ਹੋ ਗਿਆ, ਮੇਰੀ ਕੁੱਖ ਕਿਉਂ ਨਹੀਂ ਹਰੀ ਹੁੰਦੀ ?"

ਤੇ ਫੁੱਲਾਂ ਦੀ ਰੁੱਤ, ਜਿਹੜੀ ਹਰ ਵਰ੍ਹੇ ਰੁੱਖਾਂ ਤੇ ਬੂਟਿਆਂ ਤੇ ਆਉਂਦੀ ਸੀ, ਇਕ ਵਾਰ ਰਾਣੀ ਦੇ ਬਦਨ ਤੇ ਵੀ ਆ ਗਈ। ਰਾਣੀ ਬੂਰ ਨਾਲ ਭਰੀ ਹੋਈ ਟਾਹਣੀ ਵਾਂਗ ਸਜਦੇ ਵਿਚ ਝੁਕ ਝੁਕ ਜਾਂਦੀ।

ਆਸ ਦਾ ਉਡਦਾ ਪੰਛੀ ਉਹਦੀ ਬਾਰੀ ਵਿਚ ਆਣ ਬੈਠਾ ਸੀ। ਉਹ ਤਲੀਆਂ ਨੂੰ ਮਹਿੰਦੀ ਲਾਂਦੀ, ਤੇ ਸੋਚਦੀ —"ਇਹਨੂੰ ਹੱਥ ਤੇ ਚੋਗ ਚੁਗਾਵਾਂਗੀ ........."

ਸ਼ੀਸ਼ੇ ਅੱਗੇ ਖਲੋਤੀ ਉਹ ਦੰਦਾਸਾ ਮਲਦੀ, ਤਾਂ ਸੂਹੇ ਰੰਗ ਵਾਂਗ ਇਕ ਲੋਰੀ ਉਹਦੇ ਬੁੱਲ੍ਹਾਂ ਤੇ ਆ ਜਾਂਦੀ ...

ਸੁੱਚੇ ਪੱਟ ਦੇ ਪੰਘੂੜੇ ਨੂੰ ਉਹ ਮੋਤੀਆਂ ਦੀਆਂ ਲੜੀਆਂ ਬੰਨ੍ਹਦੀ, ਤੇ ਉਡੀਕ ਵਾਲੇ ਦਿਨਾਂ ਨੂੰ ਉਹ ਮੋਤੀਆਂ ਦੇ ਦਾਣਿਆਂ ਵਾਂਗ ਗਿਣਦੀ।

ਇਕ ਦਿਨ ਮੋਤੀ ਪਰੋਂਦੀ ਦੇ ਹੱਥੋਂ ਧਾਗਾ ਟੁੱਟ ਗਿਆ। ਸਾਰੇ ਮੋਤੀ ਫ਼ਰਸ਼ ਉਤੇ ਡੁੱਲ੍ਹ ਗਏ। ਦਾਸੀਆਂ ਮਰਮਰੀ ਫ਼ਰਸ਼ ਉਤੋਂ ਮੋਤੀ ਚੁਗਦੀਆਂ ਰਹੀਆਂ, ਪਰ ਰਾਣੀ ਟੁੱਟੇ ਹੋਏ ਧਾਗੇ ਵਾਂਗ ਸੋਚਾਂ ਵਿਚ ਪੈ ਗਈ —"ਇਹ ਮੇਰੇ ਕਰਮਾਂ ਦੇ ਮੋਤੀ ਕਿਤੇ ਮੇਰੇ ਹੱਥੋਂ ਨਾ ਡਿਗ ਪੈਣ ........"

ਭੰਬੋਰ ਸ਼ਹਿਰ ਦੇ ਰਾਜੇ ਨੇ ਖ਼ਜ਼ਾਨੇ ਦਾ ਮੂੰਹ ਖੋਲ੍ਹ ਦਿਤਾ। ਲੋਕ ਖ਼ਾਲੀ ਝੋਲੀਆਂ ਲਿਆਉਂਦੇ, ਤੇ ਭਰੀਆਂ ਲੈ ਜਾਂਦੇ। ਰਾਜਾ ਤੇ ਰਾਣੀ ਰਾਤ ਨੂੰ ਖ਼ੁਦਾ ਅੱਗੇ ਝੋਲੀ ਅੱਡਦੇ —"ਅਸੀਂ ਜੱਗ ਦੇ ਰਾਜੇ, ਪਰ ਤੇਰੇ ਦਰ ਦੇ ਭਿਖਾਰੀ। ਤੂੰ ਸਾਡੀ ਝੋਲੀ ਭਰ ਦ ਮਾਲਕਾ !"

ਤੇ ਏਕਮ ਦੇ ਚੰਨ ਜਿਹੀ ਧੀ ਉਨ੍ਹਾਂ ਦੀ ਝੋਲੀ ਵਿਚ ਪੈ ਗਈ।

"ਮੇਰੇ ਕਿਆਸ ਤੋਂ ਵੀ ਸੋਹਣੀ।" ਰਾਣੀ ਮੁੜ ਮੁੜ ਉਹਦੇ ਮੂੰਹ ਵਲ ਵੇਖੇ, ਤੇ ਅੰਗ ਅੰਗ ਵਿਚੋਂ ਲੋਰੀਆਂ ਗਾਵੇ।

ਨਾੜਾਂ ਦਾ ਲਹੂ ਜਦੋਂ ਦੁੱਧ ਬਣ ਕੇ ਰਾਣੀ ਦੀ ਛਾਤੀ ਵਿਚੋਂ ਵਗਿਆ ਤਾਂ ਇਕ ਦਿਨ ਦੁੱਧ ਚੁੰਘਦੀ ਸੱਸੀ ਨੇ ਹੋਠਾਂ ਵਿਚੋਂ ਕਿੰਨੀਆਂ ਹੀ ਬੂੰਦਾਂ ਡੁੱਲ੍ਹ ਕੇ ਹੇਠਾਂ ਜਾ ਪਈਆਂ। ਦੁੱਧ ਦੀਆਂ ਬੂੰਦਾਂ ਚਿੱਟੇ ਮੋਤੀਆਂ ਵਾਂਗ ਸਨ। ਰਾਣੀ ਨੂੰ ਚਾਣਚਕ ਉਹ

ਦਿਨ ਚੇਤੇ ਆ ਗਿਆ, ਜਦੋਂ ਮੋਤੀਆਂ ਦੀ ਲੜੀ ਉਹਦੇ ਹੱਥੋਂ ਟੁੱਟ ਗਈ ਸੀ, ਤੇ ਸਾਰੇ ਮੋਤੀ ਫ਼ਰਸ਼ ਉਤੇ ਡੁੱਲ੍ਹ ਗਏ ਸਨ। ਰਾਣੀ ਨੇ ਧੀ ਨੂੰ ਧੱਕ ਧੱਕ ਕਰਦੇ ਕਲੇਜੇ ਨਾਲ ਘੁੱਟ ਲਿਆ, ਪਰ ਸਾਰੀ ਰਾਤ ਉਹਦੇ ਹੋਠਾਂ ਦੀ ਲੋਰੀ ਕੰਬਦੀ ਰਹੀ ....

ਸਵੇਰੇ ਰਾਜਾ ਜਦੋਂ ਦਰਬਾਰ ਗਿਆ, ਤਾਂ ਰਾਣੀ ਹੈਰਾਨ ਕਿ ਉਹ ਪਿਛਲੇ ਪੈਰੀਂ ਮੁੜ ਆਇਆ ਸੀ। ਤੇ ਸੱਸੀ ਦੇ ਪੰਘੂੜੇ ਕੋਲ ਆ ਕੇ ਇੰਜ ਬਹਿ ਗਿਆ ਸੀ, ਜਿਵੇਂ ਕੋਈ ਕਬਰ ਕੋਲ ਬੈਠਾ ਹੋਵੇ।

ਰਾਣੀ ਰੋਂਦੀ ਤੇ ਕੰਬਦੀ ਕਦੇ ਧੀ ਵਲ ਵੇਖੇ, ਕਦੇ ਉਹਦੇ ਬਾਪ ਵਲ। ਆਖ਼ਰ ਰਾਜੇ ਨੇ ਦੱਸਿਆ — "ਇਹ ਸਾਡੀ ਧੀ, ਸਾਡੀ ਕੁਲ ਦਾ ਦਾਗ਼, ਮੈਂ ਇਹਦਾ ਕੀ ਕਰਾਂ ? ਅੱਜ ਨਜੂਮੀਆਂ ਨੇ ਨਜੂਮ ਲਾਇਆ ਏ ਕਿ ਇਹ ਜਦੋਂ ਜਵਾਨ ਹੋਵੇਗੀ, ਜੱਗੋਂ ਬਾਹਰੀ ਹੋਵੇਗੀ। ਕਿਸੇ ਮਰਦ ਦੇ ਇਸ਼ਕ ਵਿਚ ਇਹ ਰਾਜ ਭਾਗ ਵੀ ਤਿਆਗੇਗੀ, ਤੇ ਕੁਲ ਦੀ ਲਾਜ ਵੀ ........"

"ਦਾਗ਼ ਤਾਂ ਚੰਨ ਵਿਚ ਵੀ ਹੁੰਦਾ ਏ ........" ਰਾਣੀ ਟੁੱਟੀ ਹੋਈ ਵੇਲ ਵਾਂਗੂੰ ਰਾਜੇ ਦੇ ਪੈਰਾਂ ਕੋਲ ਢਹਿ ਪਈ।

"ਚੰਨਾਂ ਤਾਰਿਆਂ ਨੂੰ ਖ਼ਤਾ ਮਾਫ਼ ਹੁੰਦੀ ਏ ਰਾਣੀਏ ! ਪਰ ਆਦਮ ਜ਼ਾਤ ਨੂੰ ਨਹੀਂ ......."

"ਇਹ ਵੀ ਤਾਂ ਚੰਨ ਦੀ ਚਿੱਪਰ ਏ ......." ਰਾਣੀ ਕਹਿੰਦੀ ਕਹਿੰਦੀ ਬੇਸੁਰਤ ਹੋ ਗਈ।

ਆਪਣੀ ਜਾਈ, ਆਪਣੇ ਹੱਥੀਂ ਨਹੀਂ ਸੀ ਮਾਰਨ ਹੁੰਦੀ, ਸੋ ਵਜ਼ੀਰਾਂ ਤੇ ਅਹਿਲਕਾਰਾਂ ਦੀ ਸਲਾਹ ਨਾਲ ਰਾਜੇ ਨੇ ਚੰਦਨ ਦਾ ਸੰਦੂਕ ਘੜਵਾਇਆ, ਵਿਚ ਹੀਰੇ ਤੇ ਮੋਤੀ ਜੜਵਾਏ, ਪੱਟ ਦੇ ਵਿਛੌਣੇ ਵਿਛਾਏ, ਤੇ ਮੋਹਰਾਂ ਦੀਆ ਥੈਲੀਆਂ ਕੋਲ, ਲਹੂ ਮਾਸ ਦੀ ਪੋਟਲੀ ਜਿਹੀ ਧੀ ਰੱਖ ਕੇ, ਸੰਦੂਕ ਨੂੰ ਦਰਿਆ ਵਿਚ ਰੋੜ੍ਹ ਦਿਤਾ —"ਲੈ ਖ਼੍ਵਾਜਾ ਖ਼ਿਜਰ ! ਇਹ ਤੇਰੇ ਹਵਾਲੇ !"

ਰਾਣੀ ਨੂੰ ਸੁਰਤ ਆਈ ਤਾਂ ਉਹਦੇ ਹੋਠਾਂ ਦੀਆਂ ਲ਼ੋਰੀਆਂ ਹੋਠਾਂ ਦੇ ਵੈਣ ਬਣ ਗਈਆਂ —"ਨੀ ਧੀਏ ! ਤੈਨੂੰ ਕਿਹੜੀ ਡੋਲੀ ਵਿਚ ਪਾਇਆ, ਜਿਥੇ ਮਗਰਮੱਛਾਂ ਦੇ ਕਹਾਰ ਤੇਰੀ ਡੋਲੀ ਪਏ ਚੁੱਕਦੇ ......."

ਸ਼ਹਿਰੋਂ ਬਾਹਰ ਇਕ ਪਸਿੱਤੇ ਘਾਟ ਉਤੇ ਅੱਤਾ ਧੋਬੀ ਕੱਪੜੇ ਪਿਆ ਧੋਂਦਾ ਸੀ ਕਿ ਦਰਿਆ ਦੇ ਪਾਣੀਆਂ ਵਿਚੋਂ ਉਹਦੀਆਂ ਅੱਖਾਂ ਵਿਚ ਇਕ ਝਲਕਾਰ ਪਈ। ਉਹਨੇ ਕਈ ਵਾਰ ਅੱਖਾਂ ਝਮਕੀਆਂ, ਤੇ ਤੱਕਿਆ — ਸਾਹਮਣੇ ਚੜ੍ਹੇ ਹੋਏ ਦਰਿਆ ਵਿਚ ਇਕ ਰਾਂਗਲੇ ਸੁਪਨੇ ਵਰਗਾ ਕੁਝ ਰੁੜ੍ਹਦਾ ਪਿਆ ਸੀ ......

ਮੋਤੀਆਂ ਤੇ ਪੰਨਿਆਂ ਨਾਲ ਜੜੇ ਸੰਦੂਕ ਉਤੇ ਸੂਰਜ ਦੀਆਂ ਕਿਰਨਾਂ ਪੈਂਦੀਆਂ ਤੇ ਉਹਦੀਆਂ ਚਲਕੋਰਾਂ ਉਠਦੀਆਂ ਸਨ। ਅਤੇ ਧੋਬੀ ਨੇ ਅੱਲਾ ਦਾ ਨਾਂ ਲੈ ਕੇ ਪਾਣੀ ਵਿਚ ਛਾਲ ਮਾਰ ਦਿਤੀ, ਤੇ ਸੰਦੂਕ ਦੀ ਸੇਧ ਵਲ ਤਰਦਿਆਂ, ਸੰਦੂਕ ਨੂੰ ਜਾ ਹੱਥ ਪਾਇਆ। ਕੰਢੇ ਤੇ ਲਿਆਂਦਾ, ਤਾਂ ਸੰਦੂਕ ਨੂੰ ਖੋਲ੍ਹ ਕੇ ਕਿੰਨਾ ਚਿਰ ਵੇਖਦਾ ਰਹਿ ਗਿਆ। ਉਹਨੂੰ ਯਕੀਨ ਨਾ ਬੱਝੇ ਕਿ ਉਹਨੂੰ ਬੇਔਲਾਦੇ ਨੂੰ ਅੱਜ ਉਹਦੀ ਕਿਹੜੀ ਤਕਦੀਰ

ਬਹੁੜ ਪਈ ਸੀ, ਕਿ ਖ਼੍ਵਾਜਾ ਖ਼ਿਜ਼ਰ ਨੇ ਚੰਨ ਦੀ ਫਾਂਕ ਜਿਹੀ ਧੀ ਅੱਜ ਅਚਣਚੇਤ ਉਹਦੀ ਝੋਲੀ ਪਾ ਦਿਤੀ ਸੀ ।

"ਇਹ ਤਕਦੀਰ ਅੱਜ ਕਿਹਨੇ ਆਪਣੇ ਹੱਥੀਂ ਰੋੜ੍ਹੀ ਹੋਵੇਗੀ ?" ਅੱਤੇ ਨੂੰ ਕੁਝ ਸਮਝ ਨਾ ਆਵੇ, ਪਰ ਉਹ ਅੰਗੂਠਾ ਚੁੰਘਦੀ ਬੱਚੀ ਨੂੰ ਮੁੜ ਮੁੜ ਕੇ ਗਲ ਲਾਵੇ, ਤੇ ਬਉਰਾ ਹੁੰਦਾ ਜਾਵੇ ।

"ਕਿਹੀ ਇਲਾਹੀ ਸੂਰਤ" ਅੱਤੇ ਦੀ ਤ੍ਰੀਮਤ ਨੇ ਜਦੋਂ ਬੱਚੀ ਨੂੰ ਝੋਲੀ ਪਾਇਆ, ਤਾਂ ਉਹਦੀਆਂ ਸੁੱਕੀਆਂ ਨਾੜਾਂ ਵਿਚ ਮਮਤਾ ਵਗਣ ਲੱਗ ਪਈ ।

ਬੱਚੀ ਦੇ ਗਲ ਵਿਚ ਸੋਨੇ ਦੀ ਜ਼ੰਜੀਰੀ ਨਾਲ ਬੱਝਾ ਇਕ ਤਾਵੀਜ਼ ਸੀ । ਅੱਤੇ ਨੇ ਉਹਦੇ ਉਤੋਂ ਸੱਸੀ ਦਾ ਨਾਂ ਪੜ੍ਹਿਆ, ਤੇ ਤਾਵੀਜ਼ ਨੂੰ, ਤੇ ਸੰਦੂਕ ਦੇ ਹੀਰੇ ਮੋਤੀਆਂ ਨੂੰ, ਇੱਕ ਪੋਟਲੀ ਵਿਚ ਬੰਨ੍ਹ ਕੇ ਪਿਛਲੀ ਕੋਠੜੀ ਵਿਚ ਅਮਾਨਤ ਵਾਂਗ ਸਾਂਭ ਦਿਤਾ —"ਇਹ ਧੀਏ । ਤੇਰੀ ਜਵਾਨੀ ਦੀ ਅਮਾਨਤ । ਜਦੋਂ ਵੱਡੀ ਹੋਵੇਂਗੀ ਤਾਂ ਤੂੰਹੇ ਇਨ੍ਹਾਂ ਨੂੰ ਅੰਗ ਲਾਈਂ ।"

ਅੱਤੇ ਨੇ ਦੇਗਾਂ ਰਿੰਨ੍ਹੀਆਂ, ਤੇ ਸਾਰੇ ਭਾਈਚਾਰੇ ਵਿਚ ਵੰਡੀਆਂ । ਸ਼ੀਰਨੀ ਦਾ ਪਹਿਲਾ ਥਾਲ ਦਰਿਆ ਨੂੰ ਚੜ੍ਹਾਇਆ, ਖ਼੍ਵਾਜਾ ਖ਼ਿਜ਼ਰ ਨੂੰ, ਤੇ ਫੇਰ ਕੁਝ ਆਪਣੇ ਮੂੰਹ ਲਾਇਆ । ਮੁੜ ਮੁੜ ਆਖੇ —"ਅੱਜ ਮੈਂ ਸੱਥ ਵਿਚ ਬਹਿਣ ਜੋਗਾ ਹੋ ਗਿਆ । ਭਰਾਵੋ ! ਮੇਰੇ ਸੁੱਤੇ ਨਸੀਬ ਜਾਗ ਪਏ ।"

ਅੱਤੇ ਦੀ ਤ੍ਰੀਮਤ ਨੇ ਜਦੋਂ ਬੱਚੀ ਨੂੰ ਘੁੱਟ ਕੇ ਆਪਣੀ ਛਾਤੀ ਨਾਲ ਲਾਇਆ ਤਾਂ ਉਹਦੀਆਂ ਸੁੱਕੀਆਂ ਨਾੜਾਂ ਵਿਚੋਂ ਦੁੱਧ ਉਤਰ ਆਇਆ । ਉਹਨੂੰ ਜਾਪੇ ਜਿਉਂ ਉਹਦੀ ਅਫਲ ਜਾਂਦੀ ਦੇਹ ਨੂੰ ਇਕ ਇਲਾਹੀ ਫਲ ਪੈ ਗਿਆ ਸੀ ।

ਇੰਜ ਮਹਿਲਾਂ ਦੀ ਰੌਣਕ ਧੋਬੀ ਦੇ ਵਿਹੜੇ ਖੇਡਣ ਲੱਗੀ ।

ਸੱਸੀ ਨੂੰ ਰੂਪ ਚੜ੍ਹਿਆ, ਤਾਂ ਹਾੜ੍ਹ ਕੇ । ਜਵਾਨੀ ਚੜ੍ਹੀ ਤਾਂ ਹਾੜ੍ਹ ਕੇ । ਸ਼ਰੀਕੇ ਵਿਚੋਂ ਸਾਕ ਆਉਣ ਲੱਗੇ । ਪਰ ਅੱਤਾ ਧੀ ਦੇ ਮੂੰਹ ਵੱਲ ਵੇਖੇ ਤਾਂ ਅੱਖਾਂ ਮੁੰਦੀਆਂ ਜਾਣ । ਸੋਚੇ —"ਕਿਹੜਾ ਫ਼ਰਿਸ਼ਤਾ ਹੋਵੇ, ਜੋ ਏਸ ਧੀ ਲਈ ਲੱਭ ਕੇ ਲਿਆਵਾਂ । ਇਹਦੇ ਤੁਲ ਕਿਹੜਾ ਬਸ਼ਰ ਏ, ਮੈਨੂੰ ਤਾਂ ਕੋਈ ਨਹੀਂ ਦਿਸਦਾ ......."

ਜਿਹੜਾ ਸ਼ਰੀਕਾ ਅੱਤੇ ਦੀਆਂ ਸਲਾਹੁਤਾ ਕਰਦਾ ਸੀ, ਉਹੋ ਹੁਣ ਆਖੇ, "ਅੱਤੇ ਦੀ ਧੀ ਅਲੋਕਾਰ ਏ । ਹੁਣ ਕੋਈ ਬਸ਼ਰ ਅੱਤੇ ਦੀ ਨਜ਼ਰ ਹੇਠਾਂ ਨਹੀਂ ਆਉਂਦਾ । ਇਹਦੇ ਬੂਹੇ ਤਾਂ ਕਿਸੇ ਰਾਜੇ ਦੀ ਬਰਾਤ ਚੜ੍ਹੇਗੀ ......."

ਸੱਸੀ ਦੇ ਹੁਸਨ ਦੀਆਂ ਧੁੰਮਾਂ ਪਈਆਂ, ਤਾਂ ਗੱਲ ਝੁੱਗੀਆਂ ਵਿਚੋਂ ਤੁਰਦੀ ਅਮੀਰਾਂ ਤੇ ਵਜ਼ੀਰਾਂ ਦੇ ਕੰਨੀਂ ਜਾ ਪਈ । ਕਿਸੇ ਨੇ ਰਾਜੇ ਤਕ ਵੀ ਆਖ ਦਿਤਾ, "ਅੱਤੇ ਧੋਬੀ ਦੀ ਧੀ ਮਹਿਲਾਂ ਵਿਚ ਪਾਣ ਜੋਗੀ ਏ ।"

ਰਾਜੇ ਦਾ ਬੁਲਾਵਾ ਆਇਆ, ਤਾਂ ਅੱਤੇ ਦੀ ਛਾਤੀ ਹੌਲ ਪਿਆ, "ਹੇ ਖ਼੍ਵਾਜਾ ਖ਼ਿਜ਼ਰ ! ਇਹ ਦਰਿਆ ਉਲਟੇ ਕਿਉਂ ਵਹਿਣ ਲੱਗੇ ਨੇ ?" ਪਰ ਰਾਜੇ ਦਾ ਹੁਕਮ ਸੀ, ਟਾਲਿਆ ਨਹੀਂ ਸੀ ਜਾ ਸਕਦਾ ।

ਅੱਤੇ ਦੀ ਤ੍ਰੀਮਤ ਨੇ ਸੱਸੀ ਨੂੰ ਵਟਣਾ ਮਲ ਕੇ ਨੁਹਾਇਆ, ਤੇ ਕੋਰੇ ਕੱਪੜੇ ਉਹਦੇ

ਗਲ ਪੁਆਂਦੀ ਨੇ, ਉਹਦੀ ਰੱਖ ਲਈ ਸਾਂਭ ਕੇ ਧਰਿਆ ਹੋਇਆ ਸੋਨੇ ਦਾ ਤਾਵੀਜ਼ ਵੀ ਉਹਦੇ ਗਲ ਪਾ ਦਿਤਾ ।

ਅੱਤਾ ਜਦੋਂ ਧੀ ਨੂੰ ਲੈ ਕੇ ਮਹਿਲੀਂ ਪਹੁੰਚਿਆ ਤਾਂ ਸੱਸੀ ਨੂੰ ਵੇਖ ਕੇ ਰਾਜੇ ਕੋਲੋਂ ਅੱਖਾਂ ਨਾ ਝਮਕੀਆਂ ਜਾਣ । ਸੋਚੇ —"ਅਜਿਹਾ ਰੂਪ ਤਾਂ ਕਿਸੇ ਨੂੰ ਮਹਿਲਾਂ ਵਿਚ ਨਸੀਬ ਨਹੀਂ ਹੁੰਦਾ, ਏਸ ਧੋਬੀ ਨੇ ਕਿਹੜੇ ਅੰਬਰਾਂ ਦੇ ਕਲੇਜੇ ਵਿਚੋਂ ਰੁੱਗ ਭਰ ਲਿਆਂਦਾ ...."

ਪੈਰਾਂ ਹੇਠਲੀ ਧਰਤੀ ਜਿਵੇਂ ਮਖ਼ਮਲ ਦੀ ਹੋ ਗਈ । ਰਾਜੇ ਨੇ ਬੌਰਿਆਂ ਹੋ ਕੇ ਸੱਸੀ ਦਾ ਹੱਥ ਫੜਿਆ । ਪਰ ਜਿਉਂ ਹੀ ਰਾਜੇ ਨੇ ਸੱਸੀ ਦੇ ਮੋਢਿਆਂ ਉਤੇ ਬਾਂਹ ਵਲਾਈ, ਤਾਂ ਉਹਦੀ ਨਜ਼ਰ ਉਹਦੇ ਗਲ ਦੇ ਤਾਵੀਜ਼ ਉਤੇ ਪਈ । ਰਾਜੇ ਦੇ ਪੈਰਾਂ ਹੇਠਾਂ ਧਰਤੀ ਹਿੱਲਣ ਲੱਗ ਪਈ ......

ਰਾਜੇ ਨੇ ਅੰਦਰਲੇ ਮਹਿਲਾਂ ਵਿਚੋ ਰਾਣੀ ਨੂੰ ਬੁਲਾਇਆ, ਤੇ ਸੱਸੀ ਦੇ ਗਲ ਵਿਚ ਪਿਆ ਹੋਇਆ ਤਾਵੀਜ਼ ਵਿਖਾਇਆ ।

"ਉਹੀਉ ....... ਉਹੀਉ ......" ਰਾਣੀ ਦੇ ਹੋਠੀਂ ਉਹਦੇ ਬੋਲ ਕੰਬਣ ਲੱਗ ਪਏ ।

ਰਾਜੇ ਦੇ ਕਲੇਜੇ ਧੂਹ ਪਵੇ, ਪਰ ਸੁਰਤ ਨੂੰ ਧਰਵਾਸ ਨਾ ਬੱਝੇ — ਕਿ ਸ਼ਹੁ ਦਰਿਆ ਵਿਚ ਰੋੜ੍ਹੀ ਹੋਈ ਉਹਦੀ ਆਂਦਰ ਅਜੇ ਵੀ ਇਸ ਜਗ ਉਤੇ ਜੀਉਂਦੀ ਸੀ ?

ਰਾਣੀ ਨੂੰ ਜਾਪੇ — ਜਿਵੇਂ ਇਹ ਇਸ ਜਗ ਦੀ ਗੱਲ ਨਹੀਂ ਸੀ । ਉਹ ਡਰਦੀ ਅਖਾਂ ਨਾ ਝਮਕੇ ਕਿ ਉਹ ਸੁਪਨਾ ਜਿਹਾ ਕਿਤੇ ਅੱਖਾਂ ਤੋਂ ਲੋਪ ਨਾ ਹੋ ਜਾਵੇ ।

ਆਦਮ ਜਾਨ ਰਾਜੇ ਨੇ ਅੱਤੇ ਧੋਬੀ ਨੂੰ ਕੋਲ ਬਿਠਾਇਆ, ਤੇ ਹੁਕਮ ਦਿਤਾ — ਇਕ ਇਲਤਜਾਅ ਵਰਗਾ, ਕਿ ਉਹ ਹਕੀਕਤ ਬਿਆਨ ਕਰੇ ।

"ਖ਼ਾਨ ! ਸੁਲਤਾਨ ! ਇਹ ਖ਼੍ਵਾਜਾ ਖਿਜ਼ਰ ਨੇ ਮੇਰੀ ਸੱਖਣੀ ਝੋਲੀ ਵਿਚ ਪਾਈ ਸੀ । ਮੋਤੀਆਂ ਨਾਲ ਜੜੇ ਸੰਦੂਕ ਵਿਚ ਇਹ ਰੇਸ਼ਮੀ ਪਟੋਲੇ ਵਾਂਗ ਪਈ ਹੋਈ ਸੀ, ਤੇ ਸੰਦੂਕ ਦਰਿਆ ਵਿਚ ਰੁੜ੍ਹਦਾ ਪਿਆ ਸੀ ........" ਅੱਤੇ ਧੋਬੀ ਨੇ ਹੱਥ ਬੰਨ੍ਹ ਕੇ ਸਾਰੀ ਹਕੀਕਤ ਦੱਸੀ, ਤੇ ਰਾਜੇ ਦੇ ਪੈਰ ਫੜ ਲਏ —"ਇਹ ਜਲ ਪਰੀ ਵਾਂਗੂ ਜਲ ਵਿਚੋਂ ਨਿਕਲੀ ਸੀ ਬਾਦਸ਼ਾਹ ਸਲਾਮਤ ! ਉਤੇ ਅੱਲਾ, ਹੇਠਾਂ ਬਾਦਸ਼ਾਹ । ਨਹੀਂ ਤਾਂ ਮੇਰੀ ਕੀ ਅੰਕਾਤ ਕਿ ਇਹ ਪਰੀਜ਼ਾਦੀ ਮੇਰੇ ਵਿਹੜੇ ਵਿਚ ਖੇਡਦੀ ...."

ਰਾਜੇ ਨੇ ਇਕ ਸੌ ਇਕ ਮੋਹਰਾਂ ਅੱਤੇ ਧੋਬੀ ਅੱਗੇ ਨਿਆਜ਼ ਵਾਂਗੂ ਚੜ੍ਹਾਈਆਂ, ਤੇ ਫ਼ਰਮਾਨ ਦਿਤਾ ਇਕ ਇਲਤਜਾਅ ਵਰਗਾ —"ਕਾਦਰ ਦੀਆਂ ਕੁਦਰਤਾਂ ਅੱਤਿਆ ! ਹੁਣ ਜਿਹੜੇ ਪਿੰਡ ਗਿਰਾਂ ਉਤੇ ਹੱਥ ਰਖੇਂ, ਉਹ ਤੇਰਾ ! ਪਰ ਸਾਡੇ ਮਹਿਲਾਂ ਦਾ ਚਾਨਣ ਸਾਨੂੰ ਮੋੜ ਦੇ !"

ਰਾਣੀ ਦੀ ਉਮਰ ਨਾਲੋਂ ਬੀਤੇ ਹੋਏ ਸੋਲ੍ਹਾਂ ਵਰ੍ਹੇ, ਸੁੱਕੇ ਪੱਤਿਆਂ ਵਾਂਗ, ਝੜ ਗਏ । ਤੇ ਆਸ ਦੀ ਕਰੂੰਬਲ ਉਹਦੀ ਛਾਤੀ ਵਿਚੋਂ ਫੁੱਟ ਪਈ —"ਮੈਂ ਤੇਰਾਂਆਂ ਦੇਣੀਆਂ ਨਹੀਂ ਦੇ ਸਕਦੀ ਅੱਤਿਆ ! ਪਰ ਇਕ ਮਾਂ ਦੇ ਨਸੀਬ ਉਹਨੂੰ ਮੋੜ ਦੇ !"

ਅੱਤੇ ਦੇ ਹੋਠ ਕੰਬਣ, ਉਹਦੇ ਕੋਲੋਂ ਬੋਲਿਆ ਨਾ ਜਾਏ । ਉਹਦੀ ਥਾਵੇਂ ਸੱਸੀ ਨੇ ਆਖਿਆ —"ਰਾਣੀ ਮਾਂ ! ਜਦੋਂ, ਜਦੋਂ ਹੁਕਮ ਦਿਉਗੇ ਹਾਜ਼ਰ ਹੋ ਜਾਵਾਂਗੀ, ਪਰ ਰਵ੍ਹਾਂਗੀ

ਉਸੇ ਛੱਤ ਹੇਠਾਂ, ਜਿਹਨੇ ਮਰਦੀ ਨੂੰ ਓਟ ਦਿਤੀ ਸੀ।"

........... ............ ................

ਤੇ ਮਹਿਲਾਂ ਦੀ ਰੌਣਕ ਧੋਬੀ ਦੇ ਵਿਹੜੇ ਖੇਡਦੀ ਰਹੀ। ਪਹਿਲਾਂ ਸਿਰਫ਼ ਅੱਲਾ ਪਾਕ ਦੀ ਨਜ਼ਰ ਜਾਣਦੀ ਸੀ, ਫੇਰ ਜਗ ਦੀਆਂ ਅੱਖਾਂ ਨੇ ਵੀ ਵੇਖਿਆ — ਸੱਸੀ ਪੌਣਾਂ ਤੇ ਪਾਣੀਆਂ ਵਾਂਗ ਸੁਤੰਤਰ, ਜਦੋਂ ਜੀਅ ਆਉਂਦਾ ਮਹਿਲਾਂ ਵਿਚ ਆਉਂਦੀ, ਜਦੋਂ ਜੀਅ ਆਉਂਦਾ ਦਰਿਆ ਦੇ ਪੱਤਣਾਂ ਉਤੇ ਘੁੰਮਦੀ।

ਰਾਜੇ ਨੇ ਇਕ ਬਾਗ਼ ਵੱਖਰਾ ਸੱਸੀ ਦੇ ਨਾਂ ਲੁਆਇਆ। ਸੱਸੀ ਉਥੇ ਸਹੇਲੀਆਂ ਨਾਲ ਪੀਂਘਾਂ ਝੂਟਦੀ, ਤੇ ਗਾਉਂਦੀ, ਅਤੇ ਫੁੱਲਾਂ ਵਾਂਗ ਸੱਸੀ ਦੀ ਰੂਹ ਵੀ ਮਹਿਕਣ ਲੱਗੀ।

ਹੁਣ ਜਗ ਦੀਆਂ ਨਿਹਮਤਾਂ ਸੱਸੀ ਦੇ ਤਾਬਿਆ ਸਨ। ਉਹਨੇ ਆਲਮਾਂ ਤੇ ਫ਼ਾਜ਼ਲਾਂ ਨੂੰ ਬੁਲਾ ਕੇ ਕੁਝ ਇਲਮ ਸਿੱਖਣ ਵਲ ਆਪਣੀ ਰੂਹ ਮੋੜੀ। ਸਾਰੀ ਸਾਰੀ ਰਾਤ ਉਹਦੇ ਪਾਸੇ ਕੋਲ ਸ਼ਮ੍ਹਾ ਜਗਦੀ, ਤੇ ਉਹ ਸ਼ਮ੍ਹਾ ਦੇ ਚਾਨਣ ਵਿਚ ਬਹਿ ਕੇ ਆਪਣੀ ਰੂਹ ਵਿਚ ਇਲਮ ਦਾ ਚਾਨਣ ਭਰਦੀ।

ਦੱਸ ਪਈ ਕਿ ਸ਼ਹਿਰ ਵਿਚ ਇਕ ਗ਼ਜ਼ਨੀ ਸੌਦਾਗਰ ਨੇ ਇਕ ਬਾਗ਼ ਲੁਆਇਆ ਹੈ, ਤੇ ਬਾਗ਼ ਦੀ ਅੰਦਰਲੀ ਇਮਾਰਤ ਵਿਚ ਉਹਨੇ ਅਜਿਹੀਆਂ ਮੂਰਤਾਂ ਬਣਵਾਈਆਂ ਹਨ, ਜੋ ਅੱਜ ਤਕ ਕਿਸੇ ਨੇ ਸੁਣੀਆਂ ਨਾ ਵੇਖੀਆਂ।

ਸੱਸੀ ਨੂੰ ਇਲਮ ਦੀ ਚੇਟਕ ਲੱਗੀ ਸੀ, ਸਹੇਲੀਆਂ ਨਾਲ ਦੌੜੀ ਗ਼ਜ਼ਨੀ ਸੌਦਾਗਰ ਦੇ ਬਾਗ਼ ਵਿਚ ਪਹੁੰਚੀ। ਤੇ ਸੱਸੀ ਦੀ ਰੂਹ ਝੂਮ ਗਈ — ਇਮਾਰਤ ਦੀ ਦੀਵਾਰ ਦੋਹਾਂ ਪਾਸਿਆਂ ਤੋਂ ਮਹਿਕੀ ਹੋਈ ਸੀ। ਇਕ ਪਾਸਿਉਂ ਸ਼ਗੂਫ਼ਿਆਂ ਦੀ ਮਹਿਕ ਨਾਲ, ਤੇ ਦੂਜੇ ਪਾਸਿਉਂ ਰੰਗਾਂ ਦੀ ਮਹਿਕ ਨਾਲ। ਬਾਹਰ ਇਕ ਮਾਲੀ ਕਈ ਪਨੀਰੀਆਂ ਲਾਉਂਦਾ ਪਿਆ ਸੀ, ਤੇ ਅੰਦਰ ਇਕ ਮੁਸੱਵਰ ਕਈ ਰੰਗਾਂ ਨਾਲ ਮੂਰਤਾਂ ਬਣਾਉਂਦਾ ਪਿਆ ਸੀ।

ਸੱਸੀ ਨੇ ਮੂਰਤਾਂ ਵੇਖੀਆਂ, ਤੇ ਹੁਨਰ ਨੂੰ ਸਲਾਮ ਕੀਤਾ। ਪਰ ਮੂਰਤਾਂ ਵਿਚ ਇਕ ਮੂਰਤ ਅਜਿਹੀ ਸੀ ਕਿ ਸੱਸੀ ਦੇ ਪੈਰ ਪੁਲਾਂਘ ਨਾ ਪੁੱਟਣ। ਅੱਖਾਂ ਨੂੰ ਝਮਕਣਾ ਭੁੱਲ ਗਿਆ, ਮੱਥੇ ਨੂੰ ਸੁਰਤ ਭੁੱਲ ਗਈ।

ਸਹੇਲੀਆਂ ਨੇ ਸੱਸੀ ਨੂੰ ਝੂਣਿਆਂ, ਤਾਂ ਉਹਨੇ ਬਿਹਬਲ ਹੋ ਕੇ ਮੁਸੱਵਰ ਦੇ ਅੱਗੇ ਹੱਥ ਬੰਨ੍ਹ ਦਿਤੇ —"ਇਹ ਮੂਰਤ ਕਿਹੜੀ ਸੂਰਤ ਤੋਂ ਬਣਾਈ ਉ ਹੁਨਰਾਂ ਵਾਲਿਆਂ !"

ਮੁਸੱਵਰ ਹੱਸ ਪਿਆ —"ਸੂਰਤ ਖ਼ੁਦਾ ਨੇ ਬਣਾਈ, ਮੂਰਤ ਏਸ ਨਾਚੀਜ਼ ਨੇ। ਇਹ ਕੀਚਮ ਦੇ ਵਾਲੀ ਅਲੀ ਹੋਤ ਦਾ ਸ਼ਾਹਜ਼ਾਦਾ ਪੁੰਨੂੰ ......."

"ਪੁੰਨੂੰ ..... ਪੁੰਨੂੰ ....." ਸੱਸੀ ਦੇ ਰੋਮ ਰੋਮ ਵਿਚੋਂ ਇਕ ਸਦਾਅ ਨਿਕਲੀ — ਪੁੰਨੂੰ ..... ਪੁੰਨੂੰ ......

ਇਲਮ ਨੂੰ ਵੇਖਣ ਤੇ ਪਰਖਣ ਆਈ ਸੱਸੀ ਨੇ ਆਪਣੀ ਤਕਦੀਰ ਵਿਹਾਜ ਲਈ।

ਸਾਰੇ ਦਿਲ ਦਾ ਮੁੱਲ ਤਾਰ ਕੇ ਸੱਸੀ ਨੇ ਪੁੰਨੂੰ ਦੀ ਮੂਰਤ ਅੱਖਾਂ ਵਿਚ ਪਾ ਲਈ।

ਭੰਬੋਰ ਸ਼ਹਿਰ ਦਾ ਕੋਈ ਹੁਕਮ ਹਾਸਲ ਨਹੀਂ ਸੀ, ਜੋ ਸੱਸੀ ਦੇ ਤਾਬਿਆ ਨਹੀਂ ਸੀ। ਪੱਤਣਾਂ ਉਤੇ ਚੌਂਕੀਆਂ ਬਹਿ ਗਈਆਂ — ਜਿਹੜਾ ਕੋਈ ਸੌਦਾਗਰ ਕੀਚਮ ਸ਼ਹਿਰ ਤੋਂ ਆਵੇ, ਉਹ ਪਹਿਲੋਂ ਸੱਸੀ ਦੇ ਸਾਹਮਣੇ ਪੇਸ਼ ਕੀਤਾ ਜਾਵੇ।

"ਸੌਦਾਗਰਾਂ ਦੀ ਜਾਨ ਤੇ ਮਾਲ ਸਲਾਮਤ, ਪਰ ਉਹ ਆਪਣੇ ਦੇਸ ਨਹੀਂ ਪਰਤ ਸਕਦੇ, ਜਦ ਤਕ ਉਹ ਕੀਚਮ ਦੇ ਸ਼ਾਹਜ਼ਾਦੇ ਪੁੰਨੂੰ ਨੂੰ ਏਥੇ ਨਾ ਲਿਆਉਣ।" ਸੱਸੀ ਨੇ ਕੀਚਮ ਵਲੋਂ ਆਉਂਦੀ ਪੌਣ ਨੂੰ ਸਜਦਾ ਕੀਤਾ, ਤੇ ਉਹ ਫ਼ਰਮਾਨ ਦਿਤਾ।

ਸੌਦਾਗਰਾਂ ਵਿਚ ਹਾਏ ਤੌਬਾ ਹੋਣ ਲੱਗੀ, ਤਾਂ ਇਕ ਸੌਦਾਗਰ ਨੂੰ ਉਨ੍ਹਾਂ ਦੂਤ ਬਣਾ ਕੇ ਕੀਚਮ ਵਲ ਤੋਰਿਆ। ਕੀਚਮ ਦੇ ਵਾਲੀ ਅਲੀ ਹੋਤ ਨੇ ਸੁਣਿਆ, ਤਾਂ ਬਲੋਚਾਂ ਵਿਚ ਰੋਹ ਫੈਲ ਗਿਆ।

ਏਸ ਰੋਹ ਦੀ ਖ਼ਬਰ ਪੁੰਨੂੰ ਦੇ ਕੰਨੀਂ ਵੀ ਪਈ। ਉਹਨੇ ਕਾਸਦ ਨੂੰ ਇਕਲਵਾਂਝੇ ਬੁਲਾਇਆ, ਤੇ ਸੱਸੀ ਦੇ ਇਸ਼ਕ ਦੀ ਖ਼ਬਰ ਸੁਣੀ।

ਸੱਸੀ ਦੇ ਦਿਲ ਦੀ ਆਤਸ਼ ਪੁੰਨੂੰ ਦੇ ਦਿਲ ਨੂੰ ਛੋਹ ਗਈ। ਉਹਦਾ ਲੂੰਅ ਲੂੰਅ ਸੱਸੀ ਦੇ ਇਸ਼ਕ ਵਿਚ ਬਲ ਉੱਠਿਆ।

ਸਵੇਰ ਦਾ ਸੂਰਜ ਇਕ ਤਾਬ ਨਾਲ ਚੜ੍ਹਦਾ ਪਿਆ ਸੀ, ਪੁੰਨੂੰ ਨੂੰ ਜਾਪੇ — ਜਿਵੇਂ ਅੱਜ ਸੂਰਜ ਨਹੀਂ, ਸੱਸੀ ਦਾ ਇਸ਼ਕ ਅੰਬਰਾਂ ਉਤੇ ਚੜ੍ਹਿਆ ਹੋਇਆ ਸੀ।

ਪੁੰਨੂੰ ਨੇ ਚੜ੍ਹਦੇ ਸੂਰਜ ਨੂੰ ਸਜਦਾ ਕੀਤਾ, ਤੇ ਅਤਰ ਫੁਲੇਲਾਂ ਦੇ ਢੋਏ ਲੈ ਕੇ ਸੌਦਾਗਰੀ ਵੇਸ ਵਿਚ ਆਪਣੇ ਬਾਪ ਤੋਂ ਚੋਰੀ, ਭੰਬੋਰ ਸ਼ਹਿਰ ਵਲ ਤੁਰ ਪਿਆ।

......... ............ ............

"ਕੀਚਮ ਤੋਂ ਸੌਦਾਗਰ ਆਏ" ਇਹ ਖ਼ਬਰ ਜਦੋਂ ਪਹਿਰੇ ਵਾਲਿਆਂ ਨੇ ਸੱਸੀ ਦੇ ਕੰਨ ਪਾਈ, ਤਾਂ ਸੱਸੀ ਵਿਆਕੁਲ ਦੌੜੀ ਦੌੜੀ ਉਨ੍ਹਾਂ ਸ਼ਾਮਿਆਨਿਆਂ ਵਿਚ ਗਈ, ਜਿਥੇ ਕੀਚਮ ਦੇ ਸਾਰੇ ਸੌਦਾਗਰ ਤਰ੍ਹਾਂ ਤਰ੍ਹਾਂ ਦੀਆਂ ਵਸਤਾਂ ਦੀ ਹੱਟ ਲਾ ਕੇ ਬਹਿੰਦੇ ਸਨ।

ਪੁੰਨੂੰ ਵੀ ਸੌਦਾਗਰਾਂ ਦੀ ਕਤਾਰ ਵਿਚ ਇਕ ਸੌਦਾਗਰ ਦੀ ਤਰ੍ਹਾਂ ਬੈਠਾ, ਸੱਸੀ ਤੋਂ ਪਛਾਣ ਨਾ ਹੋਵੇ। ਪਰ ਪੁੰਨੂੰ ਨੇ ਜਦੋਂ ਸੱਸੀ ਦੀ ਤਾਬ ਵੇਖੀ, ਉਹਨੂੰ ਜਾਪਿਆ — ਜਿਹੜੇ ਸੂਰਜ ਨੂੰ ਉਹਨੇ ਅੰਬਰਾਂ ਉਤੇ ਸਜਦਾ ਕੀਤਾ ਸੀ, ਉਹੋ ਸੂਰਜ ਉਹਦੇ ਸਾਹਮਣੇ ਧਰਤੀ ਉਤੇ ਆਣ ਲੱਥਾ ਸੀ।

ਪੁੰਨੂੰ ਨੇ ਅਤਰ ਦਾ ਫੰਭਾ ਸੱਸੀ ਦੇ ਕੋਲ ਜਾ ਕੇ ਉਹਦੇ ਪੱਲੇ ਨੂੰ ਇੰਜ ਛੁਹਾਇਆ, ਜਿਵੇਂ ਰੱਬ ਦੀ ਦਰਗਾਹ ਉਤੇ ਨਿਆਜ਼ ਚਾੜ੍ਹੀ ਹੋਵੇ।

"ਸਿਫ਼ਤ ਖ਼ੁਦਾਵੰਦ ਦੀ !" ਸੱਸੀ ਦੀਆਂ ਅੱਖਾਂ ਵਿਚੋਂ ਇਕ ਲੋਅ ਲੰਘ ਗਈ। ਪਰ ਕੰਬਦੇ ਹੋਠਾਂ ਨਾਲ ਉਸ ਪੁੱਛਿਆ —"ਸੌਦਾਗਰਾਂ ! ਤੂੰ ਕਰਮਾਂ ਵਾਲੇ ਦੇਸ ਤੋਂ ਆਇਆ ਏਂ, ਸੱਚ ਦੱਸ ! ਤੂੰ ਕਦੇ ਮੇਰਾ ਪੁੰਨੂੰ ਵੇਖਿਆ ਏ ?

"ਹਾਂ" ਪੁੰਨੂੰ ਨੇ ਅਦਾਬ ਨਾਲ ਸਿਰ ਝੁਕਾ ਲਿਆ। ਫੇਰ ਸਿਰ ਚੁੱਕਿਆ ਤਾਂ ਸੱਸੀ ਦੀਆਂ ਅੱਖਾਂ ਵਿਚ ਵੇਖਦਾ ਆਖਣ ਲੱਗਾ — "ਪਰੀਜ਼ਾਦੀਏ ! ਅਸਲੀ ਪੁੰਨੂੰ ਮੈਂ ਅੱਜ ਹੀ ਵੇਖਿਆ ਏ, ਤੇਰੀਆਂ ਅੱਖਾਂ ਵਿਚੋਂ।"

ਦੋਹਾਂ ਦੇ ਸਿਰ ਇਕ ਦੂਜੇ ਅੱਗੇ ਸਜਦੇ ਵਾਂਗੂੰ ਝੁਕ ਗਏ ।

............... .............. .........

ਉਧਰ ਪੁੰਨੂੰ ਦੇ ਭਰਾਵਾਂ ਨੇ ਕੌੜ ਖਾਧੀ, ਤੇ ਡਾਚੀਆਂ ਉਤੇ ਸਵਾਰ ਪੁੰਨੂੰ ਦੇ ਪਿਛੇ ਪਿਛੇ ਭੰਬੋਰ ਸ਼ਹਿਰ ਪਹੁੰਚੇ । ਵੇਖਿਆ ਕਿ ਸਾਰਾ ਸ਼ਹਿਰ ਸ਼ਮ੍ਹਾਦਾਨ ਵਾਂਗੂੰ ਰੋਸ਼ਨ ਸੀ । ਸੋਆਂ ਸੁਣਦੇ ਉਹ ਸੱਸੀ ਦੇ ਉਸ ਬਾਗ਼ ਪਹੁੰਚੇ, ਜਿਥੇ ਪੁੰਨੂੰ ਦਾ ਉਤਾਰਾ ਸੀ । ਫੁੱਲਾਂ ਦੇ ਜਸ਼ਨ ਵਿਚ ਸੱਸੀ ਦੀਆਂ ਸਹੇਲੀਆਂ ਘੁੱਗੀਆਂ, ਗੁਟਾਰਾਂ, ਤੇ ਬੁਲਬੁਲਾਂ ਵਾਂਗ ਚਹਿਕ ਰਹੀਆਂ ਸਨ ।

ਪੁੰਨੂੰ ਦੇ ਭਰਾਵਾਂ ਨੇ ਸਲਾਹ ਜੋੜੀ, ਤੇ ਡਾਚੀਆਂ ਬਾਹਰਲੇ ਰੁੱਖਾਂ ਨਾਲ ਬੰਨ੍ਹ ਕੇ, ਅੰਦਰ ਜਾ ਸੱਸੀ ਤੇ ਪੁੰਨੂੰ ਨੂੰ ਪਿਆਰ ਦਿਤਾ, ਮੂੰਹ ਵਿਚ ਮਿਸ਼ਰੀ ਘੋਲ ਕੇ ਆਖਿਆ —"ਅਸੀਂ ਆਪਣੇ ਭਰਾ ਦੀ ਖ਼ੁਸ਼ੀ ਵਿਚ ਸ਼ਰੀਕ ਹੋਣ ਆਏ ਹਾਂ ।"

"ਖ਼ੁਸ਼ ਆਮਦੀਦ ! ਤੁਹਾਡੇ ਰਾਹਵਾਂ ਉਤੇ ਮੈਂ ਪਲਕਾਂ ਵਿਛਾਨੀ ਆਂ ।" ਸੱਸੀ ਨੇ ਆਖਿਆ, ਤੇ ਜ਼ਰਦੇ ਪੁਲਾਅ ਦੀਆਂ ਦੇਗਾਂ ਚੜ੍ਹਵਾ ਦਿਤੀਆਂ ।

ਤਰਕਾਲਾਂ ਪਈਆਂ, ਪੁੰਨੂੰ ਦੇ ਭਰਾਵਾਂ ਨੇ ਜਾਮ ਤੇ ਸੁਰਾਹੀਆਂ ਕੱਢੀਆਂ —"ਨਿਕਾਹ ਤੋਂ ਪਹਿਲਾਂ ਅਸੀਂ ਤਿੰਨ ਦਿਨ ਜਸ਼ਨ ਮਨਾਵਾਂਗੇ ।"

ਸੱਸੀ ਦੀਆਂ ਸਹੇਲੀਆਂ ਨੇ ਮਹਿੰਦੀ ਘੋਲੀ, ਅਤਰ ਤੇ ਫੁਲੇਲ ਪਾ ਪਾ ਵਟਨਾ ਬਣਾਇਆ, ਤੇ ਸੁੱਚੇ ਰੇਸ਼ਮ ਦੇ ਜੋੜੇ ਸੱਸੀ ਤੇ ਪੁੰਨੂੰ ਨੂੰ ਪੁਆ ਕੇ, ਢੋਲਕੀ ਵਜਾਣ ਲੱਗੀਆਂ ।

ਮਹਿਲਾਂ ਵਿਚੋਂ ਰਾਣੀ ਮਾਂ ਨੇ ਮੋਤੀਆਂ ਦੇ ਥਾਲ ਭੇਜੇ, ਅਤੇ ਅੱਤੇ ਨੇ ਗਰੀ ਛੁਹਾਰਿਆਂ ਦੀ ਚੰਗੇਰ ਲਿਆ ਕੇ ਬਲੋਚਾਂ ਦੀ ਨਜ਼ਰ ਕੀਤੀ ।

ਅੱਤੇ ਦੇ ਸਾਰੇ ਸ਼ਰੀਕੇ ਨੇ ਘਾਟ ਦੇ ਪੱਤਣਾਂ ਉਤੇ ਚਰਾਗ਼ ਬਾਲੇ, ਤੇ ਖ਼੍ਵਾਜਾ ਖ਼ਿਜ਼ਰ ਨੂੰ ਸ਼ੀਰਨੀ ਦਾ ਥਾਲ ਚੜ੍ਹਾਇਆ ।

ਇਹ ਕਰਮ ਕਮਾਣ ਦਾ ਵੇਲਾ ਸੀ, ਪਰ ਪੁੰਨੂੰ ਦੇ ਭਰਾਵਾਂ ਨੇ ਕਹਿਰ ਕਮਾ ਦਿਤਾ । ਪੁੰਨੂੰ ਦੇ ਆਖ਼ਰੀ ਜਾਮ ਵਿਚ ਨੀਂਦਰ ਦੀ ਦੁਆਈ ਘੋਲ ਦਿਤੀ । ਇਹ ਆਖ਼ਰੀ ਜਾਮ 'ਤਾ ਆਖ਼ਰ' ਪੀਣ ਦੀ ਇਕ ਸੁਭਾਵਕ ਰਸਮ ਸੀ, ਜਿਸ ਤੋਂ ਪੁੰਨੂੰ ਦੇ ਮਨ ਵਿਚ ਕੋਈ ਸ਼ੁਬ੍ਹਾ ਨਾ ਉਠਿਆ । ਪਰ ਜਾਮ ਖ਼ਾਲੀ ਹੁੰਦਿਆਂ ਹੀ ਪੁੰਨੂੰ ਨੀਂਦਰ ਵਿਚ ਗ਼ਲਤਾਨ ਹੋ ਗਿਆ ।

ਸੱਸੀ ਆਪਣੇ ਸ਼ਾਮਿਆਨੇ ਵਿਚ ਸਹੇਲੀਆਂ ਨਾਲ ਜਾ ਕੇ ਸੌਂ ਗਈ, ਤੇ ਪੁੰਨੂੰ ਆਪਣੇ ਸ਼ਾਮਿਆਨੇ ਵਿਚ ਆਪਣੇ ਭਰਾਵਾਂ ਕੋਲ ਜਾ ਕੇ ।

ਸਵੇਰ ਸਾਰ ਜਦੋਂ ਸੱਸੀ ਜਾਗੀ, ਤਾਂ ਰਾਤ ਦਾ ਹਨੇਰਾ ਸੂਰਜ ਅੱਗੇ ਦੁਹਾਈ ਦੇਂਦਾ ਪਿਆ ਸੀ । ਪੁੰਨੂੰ ਦਾ ਸ਼ਾਮਿਆਨਾ ਪਾਟੀ ਹੋਈ ਝੋਲੀ ਵਾਂਗ ਸੱਸੀ ਦੇ ਸਾਹਮਣੇ ਪਿਆ ਸੀ । ਅੱਧੀ ਰਾਤ ਨੂੰ ਪੁੰਨੂੰ ਦੇ ਭਰਾਵਾਂ ਨੇ ਨੀਂਦਰ ਵਿਚ ਬੇਸੁਰਤ ਪੁੰਨੂੰ ਨੂੰ ਡਾਚੀ ਤੇ ਪਾ ਲਿਆ ਸੀ, ਤੇ ਕੀਚਮ ਮੁੜ ਗਏ ਸਨ ।

ਫੁੱਲਾਂ ਦੀ ਸਾਰੀ ਮਹਿਕ ਸੱਸੀ ਦੇ ਹੋਠਾਂ ਦਾ ਹਉਕਾ ਬਣ ਗਈ । ਤੇ ਦੀਵਾਨੀ ਹੋਈ ਸੱਸੀ ਨੇ ਉਨ੍ਹਾਂ ਥਲਾਂ ਵਲ ਬਾਹਵਾਂ ਉਲਾਰੀਆਂ, ਜਿਨ੍ਹਾਂ ਥਲਾਂ ਵਿਚੋਂ ਐਸ ਵੇਲੇ

ਪੁੰਨੂੰ ਦੀ ਡਾਚੀ ਉਹਨੂੰ ਖੋਹ ਕੇ ਲਈ ਜਾਂਦੀ ਸੀ ।

ਹਾਲ ਪਾਹਰਿਆ ਕਰਦੀਆਂ ਸੱਸੀ ਦੀਆਂ ਸਹੇਲੀਆਂ ਸੱਸੀ ਦੇ ਪਿਛੇ ਦੌੜੀਆਂ, ਪਰ ਦੀਵਾਨੇ ਪੈਰਾਂ ਦੇ ਪਿਛੇ ਭੱਜਦੀਆਂ ਉਹ ਹੰਭ ਗਈਆਂ । ਸੱਸੀ ਨੰਗੇ ਪੈਰੀਂ ਡਾਚੀਆਂ ਦੇ ਖੁਰੇ ਲੱਭਦੀ ਪਤਾ ਨਹੀਂ ਕਿਥੇ ਦੀ ਕਿਥੇ ਅਪੜ ਗਈ ਸੀ ।

"ਪੁੰਨੂੰ .... ਪੁੰਨੂੰ ......" ਸੱਸੀ ਦੀਆਂ ਆਵਾਜ਼ਾਂ ਰੇਤਥਲਾਂ ਵਿਚ ਰੇਤ ਦੇ ਕਿਣਕਿਆਂ ਵਾਗ ਉਠਦੀਆਂ, ਤੇ ਡਿਗਦੀਆਂ ।

ਸੱਸੀ ਦੀਆਂ ਤਲੀਆਂ ਨੂੰ ਲੱਗੀ ਮਹਿੰਦੀ ਦਾ ਰੰਗ ਲਹੂ ਵਾਂਗ ਸੂਹਾਂ ਹੋ ਗਿਆ । ਸਿਰ ਉਤੇ ਸੂਰਜ ਉਹਦੇ ਇਸ਼ਕ ਵਾਂਗ ਬਲਦਾ ਪਿਆ ਸੀ — ਉਹ ਸਿਰ ਤੋਂ ਪੈਰਾਂ ਤਕ ਜਿਵੇਂ ਇਕ ਲਾਟ ਵਾਂਗੂੰ ਬਲਦੀ ਥਲਾਂ ਵਿਚ ਦੌੜਦੀ ਪਈ ਸੀ ।

ਰਾਣੀ ਮਾਂ ਦਾ ਭੇਜਿਆ ਮੋਤੀਆਂ ਦਾ ਹਾਰ ਸੱਸੀ ਦੇ ਗਲ ਵਿਚ ਪਿਆ ਹੋਇਆ ਸੀ । ਉਹਦੇ ਖੁੱਲ੍ਹੇ ਉਡਦੇ ਵਾਲਾਂ ਵਿਚ ਪਤਾ ਨਹੀਂ ਕਿਹੜੇ ਵੇਲੇ ਉਸ ਹਾਰ ਦਾ ਧਾਗਾ ਅੜ ਕੇ ਟੁੱਟ ਗਿਆ । ਮੋਤੀ ਛਮ ਛਮ ਰੇਤ ਉਤੇ ਡੁਲ੍ਹਣ ਲੱਗੇ, ਤਾਂ ਸੱਸੀ ਨੂੰ ਤਕਦੀਰ ਦਾ ਉਹ ਵੇਲਾ ਚੇਤੇ ਆਇਆ — ਜਦੋਂ ਉਹਦੇ ਜਨਮ ਵੇਲੇ ਉਹਦੇ ਪੰਘੂੜੇ ਨਾਲ ਮੋਤੀਆਂ ਦੀਆਂ ਲੜੀਆਂ ਬੰਨ੍ਹਦੀ ਉਹਦੀ ਮਾਂ ਦੇ ਹੱਥੋਂ ਮੋਤੀਆਂ ਦੀ ਲੜੀ ਟੁੱਟ ਗਈ ਸੀ .......

ਸੱਸੀ ਨੂੰ ਰਾਣੀ ਮਾਂ ਦੀ ਸੁਣਾਈ ਗੱਲ ਚੇਤੇ ਆਈ ਤਾਂ ਉਹਦੇ ਮੂੰਹੋਂ ਹਉਕੇ ਵਾਂਗ ਨਿਕਲਿਆ —"ਮੇਰੀ ਤਕਦੀਰ ਤਾਂ ਮਾਂ ਨੇ ਉਦੋਂ ਹੀ ਪਛਾਣ ਲਈ ਸੀ ......."

ਪੈਰਾਂ ਦੇ ਛਾਲਿਆਂ ਵਾਂਗ ਤੜਪ ਕੇ ਉਹਨੇ ਇਕ ਵਾਰੀ ਰੇਤ ਵਿਚ ਡੁੱਲ੍ਹੇ ਮੋਤੀਆਂ ਨੂੰ ਵੇਖਿਆ ਤੇ ਫੇਰ ਡਾਚੀਆਂ ਦੇ ਖੁਰੇ ਲੱਭਣ ਲੱਗ ਪਈ ।

ਥਲਾਂ ਦੀ ਰੇਤ ਸੱਸੀ ਦੀਆਂ ਸੋਚਾਂ ਵਾਂਗ ਉਥੋਂ ਤਕ ਫੈਲੀ ਹੋਈ ਸੀ, ਜਿਥੇ ਉਹਦਾ ਅੰਤ ਨਹੀਂ ਸੀ ......

"ਮੈਂ ਜਲਾਂ ਤੇ ਥਲਾਂ ਦੀ ਅਮਾਨਤ !" ਸੱਸੀ ਨੇ ਤੜਪ ਕੇ ਆਪਣੇ ਦਿਲ ਨੂੰ ਆਖਿਆ — "ਅਥਾਹ ਜਲ ਨੇ ਮੈਨੂੰ ਇਕ ਅਮਾਨਤ ਵਾਂਗ ਤਲੀ ਉਤੇ ਚੁੱਕੀ ਰੱਖਿਆ । ਉਹ ਰੇਤਾਂ ਦੇ ਥਲ ਵੀ ਮੇਰੇ ਇਸ਼ਕ ਨੂੰ ਅਮਾਨਤ ਵਾਂਗ ਸਾਂਭੀ ਰੱਖਣਗੇ ......"

ਸੱਸੀ ਨੇ ਆਲਮਾਂ ਤੇ ਫ਼ਾਜ਼ਲਾਂ ਤੋਂ ਸੁਣਿਆ ਹੋਇਆ ਸੀ ਕਿ ਕੁਕਨੂਸ ਪੰਛੀ ਜਦੋਂ ਗਾਉਂਦਾ ਹੈ ਤਾਂ ਉਹਦੇ ਪਰਾਂ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਹਨ । ਉਹ ਜਿਉਂ ਜਿਉਂ ਗਾਉਂਦਾ ਹੈ, ਲਾਟਾਂ ਉੱਚੀਆਂ ਹੁੰਦੀਆਂ ਜਾਂਦੀਆਂ ਹਨ, ਤੇ ਆਖ਼ਰ ਉਹ ਆਪਣੇ ਪਰਾਂ ਦੀ ਅੱਗ ਵਿਚ ਭਸਮ ਹੋ ਜਾਂਦਾ ਹੈ ....

ਸੱਸੀ ਨੂੰ ਜਾਪਿਆ — ਉਹਦੇ ਅੰਗ ਅੰਗ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਸਨ । ਉਹਨੇ ਹੋਰ ਉੱਚੀ ਆਵਾਜ਼ਾਂ ਦਿਤੀਆਂ — ਪੁੰਨੂੰ ...... ਪੁੰਨੂੰ ..

ਤੇ ਉਹਦੇ ਅੰਗ ਆਪਣੀ ਅੱਗ ਵਿਚ ਭਸਮ ਹੋਣ ਲੱਗ ਪਏ ........

ਨੇੜੇ ਕਿਸੇ ਟਿੱਬੇ ਦੇ ਉਹਲੇ ਇਕ ਆਜੜੀ ਮੁੰਡਾ ਭੇਡਾਂ ਲਈ ਜਾਂਦਾ ਸੀ । ਉਹਦੇ ਕੰਨੀਂ ਹੂਕ ਜਿਹੀਆਂ ਕੁਝ ਆਵਾਜ਼ਾਂ ਪਈਆਂ ਸਨ । ਉਹ ਤੱਤੀਆਂ ਲੂਆਂ ਨੂੰ ਚੀਰਦਾ

ਟਿੱਬੇ ਦੇ ਉਹਲੇ ਵਿਚੋਂ ਬਾਹਰ ਆਇਆ, ਤਾਂ ਕਨਾਰੀਆਂ ਵਾਲੀ ਚੁੰਨੀ ਇਕ ਕੱਫਨ ਵਾਂਗ ਥਲਾਂ ਵਿਚ ਪਈ ਹੋਈ ਸੀ।

"ਯਾ ਇਲਾਹੀ !" ਆਜੜੀ ਨੇ ਪੱਲੇ ਦੀ ਕੰਨੀ ਚੁੱਕੀ। ਸੱਸੀ ਬੇਸੁਰਤ ਸੀ।

ਆਜੜੀ ਨੇ ਇਕ ਭੇਡ ਉਤੇ ਲੱਦੀ ਮਸ਼ਕ ਵਿਚੋਂ ਪਾਣੀ ਕੱਢਿਆ, ਤੇ ਉਹਦੇ ਮੂੰਹ ਉਤੇ ਪਾਣੀ ਦੇ ਛੱਟੇ ਮਾਰੇ।

ਸੱਸੀ ਦੀ ਹੋਸ਼ ਪਰਤੀ, ਪਰ ਐਵੇਂ ਪਲ ਕੁ। ਪੁੰਨੂੰ .... ਪੁੰਨੂੰ ...... ਪਾਣੀ ਦੇ ਕਤਰਿਆਂ ਵਾਂਗ ਉਹਨੇ ਪੁੰਨੂੰ ਦੇ ਨਾਂ ਦਾ ਇਕ ਘੁਟ ਜਿਹਾ ਭਰਿਆ, ਤੇ ਸਾਹ ਤੋੜ ਦਿਤਾ।

ਆਜੜੀ ਮੁੰਡਾ ਕਿੰਨਾ ਚਿਰ ਚੁੱਪ ਉਹਦੇ ਸਿਰਹਾਣੇ ਬੈਠਾ ਰਿਹਾ। ਫੇਰ ਢਲਦੇ ਸੂਰਜ ਨਾਲ ਉਹ ਉਥੇ ਰੇਤ ਵਿਚ ਉਹਦੀ ਕਬਰ ਬਣਾਨ ਲੱਗ ਪਿਆ।

ਆਜੜੀ ਦੀ ਚੜ੍ਹਦੀ ਜਵਾਨੀ ਇਕ ਵੈਰਾਗ ਬਣ ਗਈ। ਉਹਨੂੰ ਜਾਪੇ — ਏਸ ਪਰੀਜ਼ਾਦੀ ਦੀ ਕਬਰ ਉਤੇ ਉਹ ਕਬਰ ਦੇ ਦੀਵੇ ਵਾਂਗ ਹਮੇਸ਼ਾ ਬਲਦਾ ਰਹੇਗਾ ......

ਤਰਕਾਲਾਂ ਦਾ ਹਨੇਰਾ ਅਜੇ ਪਸਰਿਆ ਨਹੀਂ ਸੀ, ਕੋਈ ਡਾਚੀ ਦਾ ਸਵਾਰ ਉਹਦੇ ਕੋਲੋਂ ਦੀ ਲੰਘਦਾ, ਉਹਨੂੰ ਥਲਾਂ ਵਿਚ ਬੈਠੇ ਨੂੰ ਵੇਖ ਕੇ, ਪਲ ਕੁ ਥੰਮ੍ਹ ਗਿਆ, ਪੁੱਛਣ ਲੱਗਾ —"ਐਥੇ ਕਿਤੇ ਪਾਣੀ ਮਿਲੇਗਾ ?"

ਆਜੜੀ ਨੇ ਜਿਹੜੇ ਕਸੋਰੇ ਵਿਚੋਂ ਸੱਸੀ ਨੂੰ ਪਾਣੀ ਦਾ ਘੁਟ ਦਿਤਾ ਸੀ, ਉਹੋ ਕਸੋਰਾ ਉਹਦੇ ਅੱਗੇ ਧਰ ਦਿਤਾ।

ਡਾਚੀ ਤੇ ਸਵਾਰ ਨੇ ਕਸੋਰੇ ਵਿਚੋਂ ਪਾਣੀ ਦਾ ਘੁੱਟ ਭਰਿਆ, ਤੇ ਅਚੰਭੇ ਨਾਲ ਪੁੱਛਿਆ —"ਏਥੇ ਥਲਾਂ ਵਿਚ ਕੋਈ ਓਟ ਨਾ ਉਹਲਾ। ਤੂੰ ਏਥੇ ਕਾਹਦੇ ਲਈ ਬੈਠਾ ਏਂ ਭਰਾਵਾ ?"

ਆਜੜੀ ਨੇ ਹੱਥ ਨਾਲ ਕਬਰ ਵਲ ਇਸ਼ਾਰਾ ਕੀਤਾ, ਤੇ ਆਖਿਆ —"ਮੇਰਾ ਮਨ ਦੁਨੀਆ ਤੋਂ ਉਟਕ ਗਿਆ ਏ। ਅੱਜ ਮੈਂ ਏਥੇ ਇਕ ਪਰੀਜ਼ਾਦ ਔਰਤ ਨੂੰ ਮਰਦਿਆਂ ਵੇਖਿਆ ......"

"ਕੌਣ ਸੀ ?" ਡਾਚੀ, ਤੇ ਸਵਾਰ ਦਾ ਹੱਥ ਫੜਿਆ ਪਾਣੀ ਦਾ ਕਸੋਰਾ ਕੰਬ ਗਿਆ।

"ਪਤਾ ਨਹੀਂ ਕੌਣ ਸੀ, ਪੁੰਨੂੰ ਪੁੰਨੂੰ ਆਖਦੀ ਨੇ ਸਾਹ ਤੋੜ ਦਿਤਾ ..."

ਡਾਚੀ ਦੇ ਸਵਾਰ ਨੇ ਆਪਣਾ ਕੰਬਦਾ ਹੱਥ ਆਜੜੀ ਦੇ ਮੋਢੇ ਉਤੇ ਰਖਿਆ — "ਤਾਂ ਭਰਾਵਾ ! ਇਕ ਕਰਮ ਕਰ ! ਏਸ ਕਬਰ ਨੂੰ ਖੋਲ੍ਹ ਕੇ ਵੱਡਿਆਂ ਕਰ ਦੇ !"

ਆਜੜੀ ਹੈਰਾਨ ਡਾਚੀ ਦੇ ਸਵਾਰ ਵਲ ਤੱਕਦਾ ਰਿਹਾ, ਪਰ ਡਾਚੀ ਵਾਲੇ ਨੂੰ ਹੋਰ ਕੁਝ ਕਹਿਣ ਦੀ ਵਿਹਲ ਨਹੀਂ ਸੀ, ਉਹ ਆਪ ਉਸ ਕਬਰ ਦੀ ਰੇਤ ਚੁਕਦਾ ਪਿਆ ਸੀ।

ਕਬਰ ਖੁੱਲ੍ਹੀ ਤਾਂ ਡਾਚੀ ਦੇ ਸਵਾਰ ਨੇ ਸੱਸੀ ਦੀ ਸੂਰਤ ਨੂੰ ਪਹਿਲੋਂ ਸਜਦਾ ਕੀਤਾ, ਫੇਰ ਆਪਣੇ ਮਨ ਦਾ ਭਾਰ ਲਾਹ ਕੇ ਉਹਦੇ ਪੈਰਾਂ ਵਿਚ ਰਖ ਦਿਤਾ —"ਮੇਰੇ ਭਰਾਵਾਂ ਨੇ ਦਗ਼ਾ ਕੀਤਾ ਸੱਸੀਏ ! ਮੈਨੂੰ ਜਦੋਂ ਹੋਸ਼ ਆਈ, ਮੈਂ ਆਪਣੀ ਵਫ਼ਾ ਨੂੰ

ਪਾਲਣ ਲਈ ਪਰਤ ਆਇਆ ਹਾਂ ......."

ਤੇ ਪੁੰਨੂੰ, ਜਿਹੜੀ ਕਟਾਰ ਦੇ ਜ਼ੋਰ ਭਰਾਵਾਂ ਨਾਲ ਲੜ ਕੇ ਪਿਛਾਂਹ ਪਰਤਿਆ ਸੀ, ਉਹੋ ਕਟਾਰ ਆਪਣੀ ਛਾਤੀ ਵਿਚ ਖੋਭ ਕੇ, ਸੱਸੀ ਦੀ ਕਬਰ ਵਿਚ ਡਿਗ ਪਿਆ ।

ਆਜੜੀ ਹੈਰਾਨ — ਕਬਰ ਨੂੰ ਕੱਜਦਾ, ਕਬਰ ਦੇ ਦੀਵੇ ਵਾਂਗ ਕੰਬਣ ਲਗ ਪਿਆ ......

# ਸੋਹਣੀ ਮਹੀਂਵਾਲ

## ਕਰਤਾਰ ਸਿੰਘ ਦੁੱਗਲ

ਪੰਜਾਬ ਪੰਜ ਦਰਿਆਵਾਂ ਦਾ ਦੇਸ ਹੈ — ਜਿਹਲਮ, ਚਨਾਬ, ਰਾਵੀ, ਬਿਆਸ ਤੇ ਸਤਲੁਜ। 1947 ਵਿਚ ਦੇਸ਼ ਦੀ ਵੰਡ ਵੇਲੇ ਤਿੰਨ ਦਰਿਆ ਉਧਰ ਰਹਿ ਗਏ, ਦੋ ਦਰਿਆ ਬਿਆਸ ਤੇ ਸਤਲੁਜ ਸਾਡੇ ਹਿੱਸੇ ਆਏ। ਤਿੰਨ ਦਰਿਆਵਾਂ ਦੇ ਆਪਣੇ ਹਿੱਸੇ ਨੂੰ ਪਾਕਿਸਤਾਨ ਵਾਲੇ ਵੀ ਪੰਜਾਬ ਕਹਿੰਦੇ ਹਨ, ਦੋ ਦਰਿਆਵਾਂ ਦੇ ਆਪਣੇ ਟੁਕੜੇ ਨੂੰ ਅਸੀਂ ਹਿੰਦੁਸਤਾਨ ਵਾਲੇ ਵੀ ਪੰਜਾਬ ਕਹਿੰਦੇ ਹਾਂ। ਖ਼ਬਰੇ ਇਸ ਆਸ ਵਿਚ ਕਿ ਇਹ ਮਸਨੂਹੀ ਲਕੀਰ ਕਦੀ ਸਲੇਟ ਤੇ ਉਕਰੇ ਹਿੰਦਸੇ ਵਾਂਗ ਮਿਟ ਜਾਵੇਗੀ ਤੇ ਸਮੂਲਾ, ਸਗਵਾਂ ਪੰਜਾਬ ਝਮ ਝਮ ਕਰਦਾ ਇਸ ਹਨੇਰੇ ਵਿਚੋਂ ਉਭਰ ਕੇ ਬਾਹਰ ਆ ਜਾਵੇਗਾ।

ਪੰਜਾਬ ਦੇ ਦਰਿਆਵਾਂ ਵਿਚ ਚਨਾਬ ਦਾ ਸਭ ਤੋਂ ਵਧੀਕ ਚਰਚਾ ਹੁੰਦਾ ਰਿਹਾ ਹੈ, ਖ਼ਾਸ ਤੌਰ ਤੇ ਪੰਜਾਬ ਦੇ ਲੋਕ-ਸਾਹਿਤ ਵਿਚ। ਲੋਕ ਗੀਤਾਂ ਵਿਚ ਤੇ ਕਿੱਸੇ ਕਹਾਣੀਆਂ ਵਿਚ ਚਨਾਬ ਨੂੰ ਝਨਾਂ ਕਰ ਕੇ ਯਾਦ ਕੀਤਾ ਜਾਂਦਾ ਹੈ। ਤੇ ਲੋਕੀਂ ਮੰਨਦੇ ਨੇ ਇਸ ਦੇ ਪਾਣੀਆਂ ਵਿਚ ਕੋਈ ਟੂਣੇਹਾਰੀ ਤਾਸੀਰ ਹੈ ਜਿਹੜੀ ਅਗਲੇ ਨੂੰ ਕਿਤੇ ਜੋਗਾ ਨਹੀਂ ਰਹਿਣ ਦਿੰਦੀ; ਨਾ ਦੀਨ ਜੋਗਾ ਨਾ ਦੁਨੀਆ ਜੋਗਾ। ਏਸ ਝਨਾਂ ਦੇ ਕੰਢੇ ਹੀ ਹੀਰ ਤੇ ਰਾਂਝੇ ਦਾ ਦੁਖਾਂਤ ਕਵੀ ਦਮੋਦਰ ਦੀਆਂ ਅੱਖੀਆਂ ਸਾਹਵੇਂ ਖੇਡਿਆ ਗਿਆ। ਇਸੇ ਝਨਾਂ ਦੇ ਕੰਢੇ ਹੀ ਮਿਰਜ਼ਾ ਤੇ ਸਾਹਿਬਾਂ ਨੇ ਮੁਹੱਬਤ ਦੀਆਂ ਉਲਾਰ ਪੀਂਘਾਂ ਚੜ੍ਹਾਈਆਂ ਤੇ ਮੂੰਹ ਦੇ ਭਾਰ ਡਿਗੇ। ਏਸੇ ਝਨਾਂ ਦੇ ਪਾਣੀਆਂ ਤੇ ਸੋਹਣੀ ਮਹੀਂਵਾਲ ਦੀ ਪ੍ਰੀਤ ਕਹਾਣੀ ਲਹੂ ਨਾਲ ਉਲੀਕੀ ਗਈ।

ਇਹ ਗੱਲ ਉਨ੍ਹਾਂ ਦਿਨਾਂ ਦੀ ਹੈ ਜਦੋਂ ਦੁਨੀਆ ਭਰ ਦੇ ਦੇਸ ਹਿੰਦੁਸਤਾਨ ਨੂੰ ਸੋਨੇ ਦੀ ਚਿੜੀ ਕਰ ਕੇ ਜਾਣਦੇ ਸਨ। ਦੇਸ-ਦੇਸਾਂਤਰਾਂ ਤੋਂ ਸੌਦਾਗਰ ਤਰ੍ਹਾਂ ਤਰ੍ਹਾਂ ਦਾ ਸਾਮਾਨ ਲੱਦ ਕੇ ਲਿਆਂਦੇ ਤੇ ਇਧਰੋਂ ਵੰਨ-ਸੁਵੰਨੇ ਭਾਰਤੀ ਮਾਲ ਨਾਲ ਲੱਦੇ ਹੋਏ ਮੁੜਦੇ। ਕਹਾਣੀ ਬੁਖ਼ਾਰੇ ਦੇ ਇਕ ਸੌਦਾਗਰ ਨਾਲ ਸ਼ੁਰੂ ਹੁੰਦੀ ਹੈ ਜਿਹੜਾ ਅਰਬੀ ਘੋੜਿਆਂ ਆਦਿ ਦਾ ਵਪਾਰ ਕਰਦਾ ਸੀ। ਓਸ ਫੇਰੀ ਵਿਚ ਉਹਦੇ ਨਾਲ ਇੱਜ਼ਤ ਬੇਗ ਨਾਂ ਦਾ ਇਕ ਅਮੀਰਜ਼ਾਦਾ ਵੀ ਆਇਆ। ਇੱਜ਼ਤ ਬੇਗ ਘੋੜਿਆਂ ਦਾ ਦੀਵਾਨ ਸੀ। ਅੱਥਰੇ ਤੋਂ ਅੱਥਰੇ ਘੋੜੇ ਦੀ ਸਵਾਰੀ ਕਰਦਾ, ਕਦੀ ਕੁਮੈਦ ਨੂੰ ਹੰਸ-ਮੋਰ ਚਾਲ ਚਲਾਂਦਾ, ਕਦੀ ਚੀਨੇ ਦੇ ਮੂੰਹ ਲਗਾਮ ਦਿੰਦਾ, ਕਦੀ ਮੁਸ਼ਕੀ ਉਤੇ ਜ਼ੀਨ ਪਾਂਦਾ, ਤਰ੍ਹਾਂ ਤਰ੍ਹਾਂ ਦੇ ਕਰਤਬ ਕਰ ਕੇ ਗਾਹਕਾਂ ਨੂੰ ਚਕਾਚੌਂਦ ਕਰ ਦਿੰਦਾ। ਸੌਦਾਗਰ ਦੇ ਘੋੜੇ ਦੂਣੇ ਚੌਣੇ ਪੈਸਿਆਂ ਤੇ

ਵਿਕਦੇ। ਇੰਜ ਘੋੜੇ ਵੇਚਦੇ ਵੇਚਦੇ ਉਹ ਗੁਜਰਾਤ ਸ਼ਹਿਰ ਪੁੱਜੇ। ਹੁਣ ਉਨ੍ਹਾਂ ਕੋਲ ਬਸ ਉਹੀ ਘੋੜੇ ਰਹਿ ਗਏ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਵਾਪਸ ਆਪਣੇ ਦੇਸ ਪਹੁੰਚਾਣਾ ਸੀ। ਲਾਹੌਰ, ਦਿੱਲੀ, ਆਗਰਾ ਤੇ ਹੋਰ ਕਈ ਸ਼ਹਿਰ ਉਹ ਘੁੰਮ ਆਏ ਸਨ। ਮਣਾਂ ਮੂੰਹੀਂ ਲੌਂਗ ਲਾਚੀਆਂ, ਪਿਸਤੇ ਤੇ ਸੌਂਗੀ ਵੇਚ-ਵਟਾ ਆਏ ਸਨ।

ਗੁਜਰਾਤ ਸ਼ਹਿਰ ਉਨ੍ਹਾਂ ਦਿਨਾਂ ਵਿਚ ਮਿੱਟੀ ਦੇ ਬਰਤਨਾਂ ਲਈ ਬੜਾ ਮਸ਼ਹੂਰ ਸੀ। ਖ਼ਾਸ ਤੌਰ ਤੇ ਤੁੱਲਾ ਨਾਂ ਦਾ ਇਕ ਕਾਰੀਗਰ ਸੀ ਜਿਸ ਦੇ ਬਰਤਨ ਦੇਸ-ਦੇਸਾਂਤਰਾਂ ਵਿਚ ਜਾਂਦੇ ਸਨ। ਸੁਰਾਹੀਆਂ ਬਣਾਂਦਾ ਜਿਨ੍ਹਾਂ ਦੀ ਗਰਦਨ ਵਿਚੋਂ ਜਿਵੇਂ ਪਾਣੀ ਡਲ੍ਹਕ ਰਿਹਾ ਵਿਖਾਈ ਦੇ ਰਿਹਾ ਹੋਵੇ। ਉਹਦੀਆਂ ਸਹਿਣਕਾਂ, ਬਾਦਲੇ, ਗੁਲਦਾਨ, ਤਸ਼ਤਰੀਆਂ, ਰਕਾਬੀਆਂ, ਟਾਸਾਂ, ਕੂਜੇ, ਚਿਲਮਾਂ ਵੇਖ ਵੇਖ ਕੇ ਅਗਲਿਆਂ ਦੀ ਭੁੱਖ ਨਾ ਲਹਿੰਦੀ। ਪਤਾ ਨਹੀਂ ਕਿਥੋਂ ਮਿੱਟੀ ਲਿਆਂਦਾ ਸੀ, ਪਤਾ ਨਹੀਂ ਕਿਵੇਂ ਉਸ ਨੂੰ ਗੋਂਦਾ ਸੀ, ਪਤਾ ਨਹੀਂ ਕਿਵੇਂ ਚੱਕਾਂ ਤੇ ਢਾਲਦਾ ਸੀ ਭਾਂਡਿਆਂ ਨੂੰ, ਆਪਣਾ ਭੇਦ ਕਿਸੇ ਨੂੰ ਨਹੀਂ ਸੀ ਪਤਾ ਲੱਗਣ ਦਿੰਦਾ। ਉਹਦੇ ਬਰਤਨਾਂ ਤੇ ਰੰਗ ਬਰੰਗੀ ਚਿਤਰਕਾਰੀ ਬੇਜੋੜ ਹੁੰਦੀ। ਪੀੜ੍ਹੀਆਂ ਤੋਂ ਉਨ੍ਹਾਂ ਦੇ ਖ਼ਾਨਦਾਨ ਵਿਚ ਇਹ ਕਸਬ ਤੁਰਿਆ ਆਂਦਾ ਸੀ। ਤੇ ਹੁਣ ਲੋਕੀਂ ਕਹਿੰਦੇ ਸਨ, ਹੋਰ ਸਭ ਕੁਝ ਭਾਵੇਂ ਤੁੱਲਾ ਘੁਮਿਆਰ ਕਰਦਾ ਹੋਵੇ, ਚਿਤਰਕਾਰੀ ਦਾ ਕੰਮ ਉਹਦੀ ਧੀ ਸੋਹਣੀ ਕਰਦੀ ਸੀ, ਸੋਹਣੀ ਜਿਹਦੀਆਂ ਉਂਗਲੀਆਂ ਰਵਾਂਹ ਦੀਆਂ ਫਲੀਆਂ ਵਰਗੀਆਂ ਸਨ, ਜਿਸ ਦੇ ਹੁਸਨ ਦੀਆਂ ਕਹਾਣੀਆਂ ਸ਼ਹਿਰ ਸ਼ਹਿਰ, ਗਲੀ ਗਲੀ ਫੈਲੀਆਂ ਹੋਈਆਂ ਸਨ। ਫੇਰ ਸਾਰਾ ਇਲਮ ਪੜ੍ਹੀ ਹੋਈ ਸੀ।

ਉਸ ਦਿਨ ਫਿਰਦਾ-ਫਿਰਾਂਦਾ ਇੱਜ਼ਤ ਬੇਗ ਵੀ ਤੁੱਲੇ ਦੇ ਵਿਹੜੇ ਵਿਚ ਜਾ ਵੜਿਆ। ਵਿਹੜਾ ਕੀ ਸੀ ਚੰਗਾ ਸੱਬਰਕਤਾਂ ਕਾਰਖ਼ਾਨਾ ਸੀ। ਸੈਂਕੜੇ ਮਜ਼ਦੂਰ ਕੰਮ ਕਰ ਰਹੇ ਸਨ। ਕਈ ਸੁਫੇ, ਕਈ ਪਸਾਰ ਬਰਤਨਾਂ ਦੇ ਭਰੇ ਸਨ। ਇੱਜ਼ਤ ਬੇਗ ਤੁੱਲੇ ਦੀ ਕਾਰੀਗਰੀ ਵੇਖਦਾ ਵੇਖਦਾ ਅਚੰਭਾ ਹੋ ਰਿਹਾ ਸੀ। ਇਕ ਭਾਂਡੇ ਤੋਂ ਦੂਜਾ ਭਾਂਡਾ ਵਧੀਆ, ਇਕ ਚਿਤਰ ਤੋਂ ਦੂਜਾ ਚਿਤਰ ਸੁਹਣਾ। ਰੰਗਾਂ ਦੀਆਂ ਵੰਨਗੀਆਂ ਵੇਖ ਵੇਖ ਕੇ ਅਮੀਰਜ਼ਾਦੇ ਦੀਆਂ ਅੱਖੀਆਂ ਜਿਵੇਂ ਠੰਢੀਆਂ ਠਾਰ ਹੋ ਰਹੀਆਂ ਹੋਣ ਤੇ ਬਾਹਰ ਗਰਮੀ ਵਿਚ ਕਾਂ ਦੀ ਅੱਖ ਪਈ ਨਿਕਲਦੀ ਸੀ।

ਬੁਖ਼ਾਰੇ ਦੇ ਅਮੀਰਜ਼ਾਦੇ ਨੂੰ ਤੁੱਲਾ ਆਪ ਭਾਂਡੇ ਵਿਖਾ ਰਿਹਾ ਸੀ। ਇਕ ਪਸਾਰ ਤੋਂ ਦੂਜੇ ਪਸਾਰ ਵਿਚ, ਇਕ ਸੁਫੇ ਤੋਂ ਦੂਜੇ ਸੁਫੇ ਵਿਚ। ਤੇ ਇੰਜ ਉਹ ਘੁੰਮਦੇ ਘੁਮਾਂਦੇ ਸਭ ਤੋਂ ਅੰਦਰਲੇ ਕੋਠੇ ਵਿਚ ਪੁਜ ਗਏ। ਏਥੇ ਤੁੱਲੇ ਨੇ ਆਪਣਾ ਸਭ ਤੋਂ ਵਧੀਆ ਮਾਲ ਸਾਂਭ ਕੇ ਰਖਿਆ ਹੋਇਆ ਸੀ। ਏਸ ਮਾਲ ਨੂੰ ਕੋਈ ਧਨਾਢ ਹੀ ਖ਼ਰੀਦ ਸਕਦਾ ਸੀ, ਯੂਜ-ਮਯੂਜ ਕਿਸੇ ਦੇ ਵਾਰੇ ਦੀ ਗੱਲ ਨਹੀਂ ਸੀ।

ਇਸ ਕੋਠੇ ਵਿਚ ਇੱਜ਼ਤ ਬੇਗ ਨੇ ਮਸਾਂ ਕਦਮ ਹੀ ਰਖਿਆ ਤੇ ਉਹਨੂੰ ਸਾਹਮਣੇ ਪਰਦੇ ਪਿਛੇ ਚੌਂਕੀ ਤੇ ਬੈਠੀ ਤੁੱਲੇ ਦੀ ਧੀ ਸੋਹਣੀ ਦਾ ਝਲਕਾਰਾ ਵੱਜਾ। ਕਿਸੇ ਸਹਿਣਕ ਤੇ ਚਿਤਰਕਾਰੀ ਕਰ ਰਹੀ ਸੀ। ਇਕ ਝਲਕ ਤੇ ਇੱਜ਼ਤ ਬੇਗ ਦੇ ਹੱਥ ਵਿਚ ਫੜਿਆ ਗੁਲਦਾਨ ਛੁੜਕ ਕੇ ਹੇਠ ਫ਼ਰਸ਼ ਤੇ ਜਾ ਪਿਆ। ਗੁਲਦਾਨ ਦੇ ਟੁੱਟਣ ਦੀ ਆਵਾਜ਼ ਤੇ ਸੋਹਣੀ ਦਾ ਜਿਵੇਂ ਤ੍ਰਾਹ ਨਿਕਲ ਗਿਆ ਹੋਵੇ। ਉਂਜ ਦੀ ਉਂਜ ਰੰਗ ਦੀ ਕੂਚੀ ਫੜੀ,

ਸਿਰੋਂ ਨੰਗੀ ਕਮਰੇ ਵਿਚ ਆ ਵੜੀ ।

ਸਾਹਮਣੇ ਇੱਜ਼ਤ ਬੇਗ ਖਲੋਤਾ ਸੀ । ਉੱਚਾ-ਲੰਮਾ, ਹਸੂੰ ਹਸੂੰ ਕਰ ਰਿਹਾ, ਸ਼ਾਹ ਕਾਲੇ ਵਾਲਾਂ ਦੇ ਲਿਸ਼ ਲਿਸ਼ ਕਰਦੇ ਪਟੇ ਗਰਦਨ ਤੀਕ ਫੈਲੇ ਹੋਏ । ਤੇ ਸੋਹਣੀ ਜਿਵੇਂ ਅਰਸ਼ਾਂ ਤੋ ਉਤਰੀ ਹੂਰ ਹੋਵੇ, ਘਬਰਾਹਟ ਵਿਚ ਭਖਾਂ ਭਖਾਂ ਕਰ ਰਿਹਾ ਚਿਹਰਾ, ਕਾਹਲੀ ਵਿਚ ਉਲਰੀਆਂ ਮੂੰਹ ਮੱਥੇ ਤੇ ਪੈ ਰਹੀਆਂ ਜ਼ੁਲਫ਼ਾਂ, ਦਰਵਾਜ਼ੇ ਵਿਚ ਖਲੋਤੀ ਇੰਜ ਜਾਪਦਾ ਜਿਵੇਂ ਕਿਸੇ ਕੋਈ ਤਸਵੀਰ ਮੜ੍ਹ ਕੇ ਰਖ ਦਿਤੀ ਹੋਵੇ ।

ਇਕ ਮਿੰਟ, ਦੋ ਮਿੰਟ, ਤਿੰਨ ਮਿੰਟ ਤੇ ਫੇਰ ਤੁੱਲਾ ਘੁਮਿਆਰ ਗਲਾ ਸਾਫ਼ ਕਰਦਾ ਹੋਇਆ, ਟੁੱਟੇ ਪਏ ਗੁਲਦਾਨ ਦੇ ਟੁਕੜੇ ਚੁਣਨ ਲੱਗ ਪਿਆ ।

ਉਹ ਦਿਨ, ਅਗਲਾ ਦਿਨ, ਉਸ ਤੋਂ ਅਗਲਾ ਦਿਨ ਇੱਜ਼ਤ ਬੇਗ ਹਰ ਰੋਜ਼ ਤੁੱਲੇ ਦੇ ਆਉਂਦਾ ਤੇ ਘੰਟਿਆਂ-ਬੱਧੀ ਬਰਤਨ ਚੁਣਦਾ ਰਹਿੰਦਾ ਤੇ ਖ਼ਰੀਦਦਾ ਰਹਿੰਦਾ । ਪਰਛੱਤੀਆਂ ਦੀਆਂ ਪਰਛੱਤੀਆਂ, ਕਾਨਸਾਂ ਦੀਆਂ ਕਾਨਸਾਂ ਤੁੱਲੇ ਦੀਆਂ ਖ਼ਾਲੀ ਹੋ ਗਈਆਂ ।

ਫੇਰ ਇਕ ਦਿਨ ਜਦੋਂ ਅਮੀਰਜ਼ਾਦਾ ਆਇਆ ਤੁੱਲਾ ਕਿਤੇ ਵਾਂਢੇ ਗਿਆ ਹੋਇਆ ਸੀ । ਸ਼ਰੀਕੇ ਵਿਚ ਕੋਈ ਮਾਤਮ ਹੋ ਗਿਆ ਸੀ । ਪਿਉ ਘਰ ਨਹੀਂ ਸੀ ਤੇ ਇਤਨੇ ਸੋਹਣੇ ਗਾਹਕ ਨੂੰ ਸੋਹਣੀ ਆਪ ਭਾਂਡੇ ਵਿਖਾਣ ਲੱਗ ਪਈ । ਸਾਰੀ ਦੁਪਹਿਰ ਇੱਜ਼ਤ ਬੇਗ ਭਾਂਡੇ ਖ਼ਰੀਦਦਾ ਰਿਹਾ । ਲੌਢਾ ਵੇਲਾ ਹੋ ਗਿਆ, ਸ਼ਾਮਾਂ ਪੈ ਗਈਆਂ । ਤੇ ਫੇਰ ਪਤਾ ਨਹੀਂ ਕੀ ਹੋਇਆ, ਕਿਵੇ ਹੋਇਆ, ਭਾਂਡੇ ਵੇਚਦੀ ਵੇਚਦੀ ਸੋਹਣੀ ਆਪਣੇ ਆਪ ਤੋਂ ਵੀ ਹੱਥ ਧੋ ਬੈਠੀ ।

ਇਕ ਛੋਹ ਪਰਦੇਸੀ ਦੀ ਤੇ ਸੋਹਣੀ ਨੂੰ ਲੱਗਦਾ ਜਿਵੇਂ ਉਹਦੇ ਭਾਂਡਿਆਂ ਵਿਚ ਹੋਰ ਦੇ ਹੋਰ ਰੰਗ ਭਰ ਗਏ ਹੋਣ । ਇਹ ਰੰਗ ਤੇ ਉਹਨੂੰ ਕਦੀ ਨਜ਼ਰ ਹੀ ਨਹੀਂ ਸਨ ਆਏ । ਇਕ ਛੋਹ ਆਪਣੇ ਮਾਹੀਏ ਦੀ ਤੇ ਸੋਹਣੀ ਨੂੰ ਲਗਦਾ ਉਨ੍ਹਾਂ ਦਾ ਸੁਫਾ ਜਿਵੇਂ ਠੰਢਾ-ਠਾਰ ਹੋਵੇ; ਇਤਨੀ ਬਾਹਰ ਗਰਮੀ ਸੀ ਤੇ ਇਤਨਾ ਅੰਦਰ ਠੰਡਾ ਹੋ ਗਿਆ ਸੀ । ਇਕ ਛੋਹ ਰੰਝਟੇ ਦੀ ਤੇ ਸੋਹਣੀ ਵਿਚ ਦੀ ਸਲੇਟੀ ਦਾ ਜਿਵੇਂ ਅੰਗ ਅੰਗ ਖਿੜ ਪੁੜ ਗਿਆ ਹੋਵੇ, ਲਾਂਭ ਚਾਂਭ ਵਿਚ ਨਗ਼ਮੇ ਗੂੰਜਣ ਲੱਗ ਪਏ ।

ਓਧਰ ਇੱਜ਼ਤ ਬੇਗ ਦੇ ਸਾਥੀ ਸੌਦਾਗਰ ਪਰੇਸ਼ਾਨ ਸਨ । ਸਾਰੀ ਖੱਟੀ ਉਸ ਮਿੱਟੀ ਦੇ ਬਰਤਨ ਖ਼ਰੀਦਣ ਤੇ ਰੋੜ੍ਹ ਦਿਤੀ ਸੀ । ਢੇਰਾਂ ਬਰਤਨ ਇਕੱਠੇ ਕਰ ਲਏ ਸਨ । ਦੋ ਚਾਰ ਤੇ ਬੰਦਾ ਢੋ ਸਕਦਾ ਸੀ, ਸੈਂਕੜੇ ਬਰਤਨ ਕੋਈ ਕਿੰਜ ਇਤਨੇ ਦੂਰ ਬਲਖ਼ ਤੇ ਬੁਖ਼ਾਰੇ ਲਿਜਾਂਦਾ । ਨਾਲੇ ਇੱਜ਼ਤ ਬੇਗ ਇਸ ਸ਼ਹਿਰ ਵਿਚੋਂ ਨਿਕਲਣ ਦਾ ਨਾਂ ਨਹੀਂ ਲੈ ਰਿਹਾ ਸੀ । ਸਰਾਂ ਵਿਚ ਰਖੇ ਬਰਤਨਾਂ ਤੇ ਮਿੱਟੀ-ਘੱਟਾ ਪੈ ਰਿਹਾ ਸੀ । ਹੇਠ ਉਤੇ ਰਖੇ ਕੋਈ ਤੇ ਟੁੱਟਣ-ਭੱਜਣ ਵੀ ਲੱਗੇ ਸਨ । ਉਹਦੇ ਸਾਥੀਆਂ ਨੂੰ ਇੱਜ਼ਤ ਬੇਗ ਦੇ ਚਾਲੇ ਸਮਝ ਨਹੀਂ ਆ ਰਹੇ ਸਨ ।

ਆਖ਼ਰ ਥੱਕ ਕੇ ਇਕ ਸਵੇਰ ਕਾਫ਼ਲੇ ਨੇ ਕੂਚ ਕਰ ਦਿਤਾ । ਇੱਜ਼ਤ ਬੇਗ ਉਨ੍ਹਾਂ ਨਾਲ ਨਹੀਂ ਗਿਆ ।

ਅੱਜ ਕਲ੍ਹ ਇੱਜ਼ਤ ਬੇਗ ਦਾ ਬਸ ਇਕੋ ਹੀ ਕੰਮ ਸੀ, ਸਾਰਾ ਦਿਨ ਤੁੱਲੇ ਦੇ ਕਾਰਖ਼ਾਨੇ ਦੇ ਚੱਕਰ ਕਟਦਾ ਰਹਿੰਦਾ । ਕਦੀ ਚੱਕਾਂ ਕੋਲ ਖਲੋਤਾ ਹੈ, ਕਦੀ ਆਵਿਆਂ ਕੋਲ, ਕਦੀ

ਬਰਤਨਾਂ ਦੇ ਭਾਅ ਬਣਾ ਰਿਹਾ ਏ। ਬਸ ਇਕ ਵਾਰ ਸੋਹਣੀ ਦੇ ਦੀਦਾਰ ਹੋ ਜਾਂਦੇ, ਉਹਨੂੰ ਲੱਗਦਾ ਜਿਵੇਂ ਉਹਦਾ ਸਾਰਾ ਦਿਨ ਸਫ਼ਲ ਹੋ ਗਿਆ ਹੋਵੇ।

ਉਧਰ ਸੋਹਣੀ ਸੀ, ਇਕ ਛੋਹ ਪਰਦੇਸੀ ਦੀ ਤੇ ਉਸ ਨੂੰ ਸਭ ਕੁਝ ਆਪਣਾ ਪਰਾਇਆ ਪਰਾਇਆ ਲੱਗਣ ਲਗ ਪਿਆ। ਖਾਣ ਚੰਗਾ ਲੱਗਦਾ ਨਾ ਪੀਣ ਚੰਗਾ ਲੱਗਦਾ। ਦਿਨ ਰਾਤ ਬੈਠੀ ਭਾਂਡਿਆਂ ਨੂੰ ਰੰਗਦੀ ਰਹਿੰਦੀ, ਉਹੀ ਨੀਲੇ ਰੰਗ ਜਿਹੜੇ ਉਹਦੇ ਮਾਹੀਏ ਨੂੰ ਚੰਗੇ ਲੱਗਦੇ ਸਨ, ਉਹੀ ਚਿਤਰ ਜਿਹੜੇ ਇੱਜ਼ਤ ਬੇਗ ਨੂੰ ਪਸੰਦ ਸਨ।

ਸੋਹਣੀ ਦਾ ਪਿਉ ਸਭ ਕੁਝ ਜਾਣਦਾ ਸੀ, ਸਭ ਕੁਝ ਸਮਝ ਰਿਹਾ ਸੀ, ਪਰ ਮੂੰਹੋਂ ਨਹੀਂ ਸੀ ਕੂੰਦਾ। ਅੰਦਰੋ-ਅੰਦਰ ਕਟਵੀ ਵਾਂਗ ਰਿਝ ਰਿਹਾ ਸੀ। ਲੱਖ ਉਸ ਜਤਨ ਕੀਤੇ ਸੋਹਣੀ ਦੇ ਹੱਥ ਪੀਲੇ ਕਰ ਛੱਡੇ, ਪਰ ਕੁੜੀ ਕਿਸ ਕੌਲੀ ਵਿਚ ਨਾ ਆਂਦੀ। ਤੇ ਉਹਦੀ ਮੁਸੀਬਤ ਸੀ ਕਿਵੇਂ ਉਹ ਆਪਣੀ ਇਕੋ ਇਕ ਧੀ ਦਾ ਪੱਲਾ ਕਿਸੇ ਪਰਦੇਸੀ ਦੇ ਹੱਥ ਫੜਾ ਦੇਵੇ। ਕਾਫ਼ਲੇ ਵਾਲਿਆਂ ਨੂੰ ਗਏ ਕਈ ਹਫ਼ਤੇ ਹੋ ਗਏ ਸਨ, ਤੇ ਹੁਣ ਇੱਜ਼ਤ ਬੇਗ ਦੇ ਹੱਥ-ਪੱਲੇ ਵੀ ਕੁਝ ਨਹੀਂ ਸੀ, ਮੈਲੇ-ਖਲੱਟ ਕੱਪੜੇ, ਭੁੱਖਾ-ਭਾਣਾ, ਪੈਸੇ ਪੈਸੇ ਲਈ ਯਭਕੀਆਂ ਲੈਂਦਾ ਰਹਿੰਦਾ।

ਘੋੜਿਆਂ ਦੀ ਟਹਿਲ ਤੋਂ ਬਿਨਾਂ ਇੱਜ਼ਤ ਬੇਗ ਨੂੰ ਹੋਰ ਕੋਈ ਕਸਬ ਨਹੀਂ ਸੀ ਆਉਂਦਾ। ਨਾ ਹੋਰ ਕੋਈ ਕੰਮ ਆਉਂਦਾ ਸੀ, ਨਾ ਸ਼ਹਿਰ ਦੇ ਲੋਕਾਂ ਦੀ ਜ਼ਬਾਨ ਆਉਂਦੀ ਸੀ। ਆਖ਼ਰ ਸੋਚ ਸੋਚ ਕੇ ਉਸ ਮਹੀਂਵਾਲ ਦਾ ਕੰਮ ਸ਼ੁਰੂ ਕਰ ਦਿਤਾ। ਲੋਕਾਂ ਦੀਆਂ ਮਹੀਆਂ ਗਾਵਾਂ, ਘੋੜੇ ਘੋੜੀਆਂ ਇਕੱਠੀਆਂ ਕਰ ਲੈਂਦਾ ਤੇ ਉਨ੍ਹਾਂ ਨੂੰ ਚਰਾਣ ਬਾਹਰ ਲੈ ਜਾਂਦਾ। ਸਾਰਾ ਦਿਨ ਜੂਹਾਂ ਵਿਚ ਡੰਗਰਾਂ ਨੂੰ ਘੁਮਾਂਦਾ ਰਹਿੰਦਾ ਤੇ ਆਪ ਅਲਗੋਜ਼ੇ ਵਜਾਂਦਾ ਰਹਿੰਦਾ। ਅਲਗੋਜ਼ਿਆਂ ਦੀ ਜੋੜੀ ਹਰ ਵੇਲੇ ਉਹਨੇ ਕੱਛੀਂ ਮਾਰੀ ਹੁੰਦੀ। ਸੋਹਣੀ ਨਾਲ ਅੱਜ ਕੱਲ੍ਹ ਉਹਦੀ ਮੁਲਾਕਾਤ ਜੂਹਾਂ ਵਿਚ ਹੁੰਦੀ ਸੀ। ਹੁਣ ਤੁੱਲੇ ਦੇ ਭਾਂਡਿਆਂ ਦਾ ਭਾਅ ਬਣਾਉਣ ਦੀ ਇੱਜ਼ਤ ਬੇਗ ਦੀ ਹੈਸੀਅਤ ਨਹੀਂ ਸੀ ਰਹੀ।

ਬੁਖ਼ਾਰੇ ਦਾ ਅਮੀਰਜ਼ਾਦਾ ਇੱਜ਼ਤ ਬੇਗ ਪੰਜਾਬ ਦੀ ਸੋਹਣੀ ਦਾ ਮਹੀਂਵਾਲ ਬਣ ਗਿਆ।

ਸੱਤ ਪੜਦਿਆਂ ਵਿਚ ਰਹਿਣ ਵਾਲੀ ਕਲਾਕਾਰ ਕੁੜੀ ਸੋਹਣੀ ਅੱਜ ਕਲ੍ਹ ਜੰਗਲ-ਜੂਹਾਂ ਵਿਚ ਭਟਕਦੀ ਰਹਿੰਦੀ। ਮਹੀਂਵਾਲ ਦਾ ਇਸ਼ਕ, ਉਹਨੂੰ ਘਰ ਦਾ ਕੰਮ-ਕਾਜ ਜ਼ਹਿਰ ਲੱਗਣ ਲਗ ਪਿਆ। ਹਮਰਾਜ਼ ਸਹੇਲੀਆਂ ਦੀ ਆੜ ਵਿਚ ਉਹ ਸਵੇਰੇ ਸ਼ਾਮੀਂ ਸ਼ਹਿਰੋਂ ਬਾਹਰ ਨਿਕਲ ਜਾਂਦੀ; ਉਹਦੀਆਂ ਸਹੇਲੀਆਂ ਕਦੀ ਨੱਚ ਰਹੀਆਂ, ਕਦੀ ਗਾ ਰਹੀਆਂ ਮਹੀਂਵਾਲ ਦਾ ਦਿਲ ਲਾਈ ਰਖਦੀਆਂ।

ਇਸ਼ਕ ਤੇ ਮੁਸ਼ਕ ਕਦੀ ਛੁਪਾਏ ਨਹੀਂ ਛੁਪੇ। ਬਹੁਤ ਚਿਰ ਨਹੀਂ ਸੀ ਹੋਇਆ ਕਿ ਸੋਹਣੀ ਤੇ ਮਹੀਂਵਾਲ ਦੇ ਇਸ਼ਕ ਦੀ ਭੰਡੀ ਪੈ ਗਈ। ਤੁੱਲੇ ਨੇ ਨਮੋਸ਼ੀ ਤੋਂ ਬਚਣ ਲਈ ਜੋ ਵੀ ਮੁੰਡਾ ਉਹਦੇ ਹੱਥ ਲੱਗਾ ਸੋਹਣੀ ਦਾ ਲੜ ਉਹਨੂੰ ਫੜਾ ਦਿਤਾ ਤੇ ਆਪ ਸੁਰਖ਼ਰੂ ਹੋ ਗਿਆ।

ਸੋਹਣੀ ਹਾੜੇ ਕੱਢਦੀ ਰਹੀ — ਅੱਬਾ, ਮਹੀਂਵਾਲ ਨਾਲ ਮੇਰਾ ਰਿਸ਼ਤਾ ਅਜ਼ਲੀ ਏ, ਪਰ ਮਿੱਟੀ ਦੇ ਭਾਂਡਿਆਂ ਵਿਚ ਸਾਰਾ ਦਿਨ ਭਟਕਣ ਵਾਲੇ ਤੁੱਲੇ ਕੁਮਿਹਾਰ ਨੂੰ ਕੋਈ

ਗੱਲ ਸਮਝ ਨਹੀਂ ਆਈ ।

ਛਲ ਛਲ ਅੱਥਰੂ ਵਹਾਂਦੀ ਸੋਹਣੀ ਨੂੰ ਡੋਲੀ ਵਿਚ ਪਾ ਕੇ ਸਹੁਰੇ ਘਰ ਭੇਜ ਦਿਤਾ ਗਿਆ ।

ਝਨਾਂ ਦੇ ਇਕ ਕੰਢੇ ਸੋਹਣੀ ਦੇ ਸਹੁਰਿਆਂ ਦਾ ਪਿੰਡ ਸੀ ਤੇ ਦੂਜੇ ਕੰਢੇ ਉਹਦੇ ਬਾਬਲ ਦਾ ਸ਼ਹਿਰ, ਜਿਥੇ ਮਹੀਂਵਾਲ ਸੋਹਣੀ ਦੇ ਫ਼ਿਰਾਕ ਵਿਚ ਦਿਨ ਰਾਤ ਤੜਫਦਾ ਰਹਿੰਦਾ । ਕੱਲ-ਮੁਕੱਲਾ, ਦੀਵਾਨਿਆਂ ਹਾਰ ਫਿਰਦਾ 'ਸੋਹਣੀ-ਸੋਹਣੀ' ਪੁਕਾਰਦਾ ਲਹੂ ਦੇ ਅੱਥਰੂ ਵਹਾਂਦਾ ਰਹਿੰਦਾ । ਨਾ ਖਾਣ ਦੀ ਸੁਧ ਨਾ ਪੀਣ ਦੀ ਹੋਸ਼ । ਲੱਖ ਨਾਜ਼ਾਂ ਵਿਚ ਪਲਿਆ ਅਮੀਰਜ਼ਾਦਾ ਕੱਖੋਂ ਹੌਲਾ ਹੋ ਗਿਆ । ਕੇਹੀ ਸੋਹਣੀ ਪੰਜਾਬੀ ਬੋਲਣ ਲੱਗ ਪਿਆ ਸੀ । ਤੇ ਆਪਣੀ ਦਿਲ ਨਿਵਾਜ਼ ਦੀ ਜ਼ਬਾਨ ਵਿਚ ਉਹਦੇ ਗੀਤ ਗਾਉਂਦਾ ਰਹਿੰਦਾ — ਹਰ ਬੋਲ ਵਿਚ ਸੋਹਣੀ । ਜੰਗਲ ਜੂਹਾਂ ਵਿਚ 'ਸੋਹਣੀ' 'ਸੋਹਣੀ' ਦੀ ਧੁਨ ਗੂੰਜਣ ਲਗ ਪਈ ।

ਓਧਰ ਸੋਹਣੀ ਦਾ ਵੀ ਇਹੀ ਹਾਲ ਸੀ । ਮਹੀਂਵਾਲ ਦੀ ਯਾਦ ਨੂੰ ਸੀਨੇ ਨਾਲ ਲਾਈ ਉਸ ਆਪਣੇ ਘਰ ਵਾਲੇ ਨੂੰ ਅੰਗੀਕਾਰ ਕਰਨੋਂ ਇਨਕਾਰ ਕਰ ਦਿਤਾ । ਦਿਨ ਰਾਤ, ਰਾਤ ਦਿਨ ਮਹੀਂਵਾਲ ਨੂੰ ਚਿਤਾਰਦੀ ਰਹਿੰਦੀ, ਮਹੀਂਵਾਲ ਤੇ ਹੋਰ ਕੁਝ ਵੀ ਨਹੀਂ ।

ਇੰਜ ਇਕ ਦਿਨ ਬੇਹਾਲ ਫਿਰ ਰਹੇ ਮਹੀਂਵਾਲ ਨੂੰ ਲੱਗਿਆ, ਜਿਵੇਂ ਸੋਹਣੀ ਉਸ ਨੂੰ ਪੁਕਾਰ ਰਹੀ ਹੋਵੇ । ਉਸ ਕੰਨ ਲਾ ਕੇ ਸੁਣਨ ਦੀ ਕੋਸ਼ਿਸ਼ ਕੀਤੀ । ਪਰ ਆਵਾਜ਼ ਤੇ ਜਿਵੇਂ ਉਹਦੇ ਅੰਦਰੋਂ ਆ ਰਹੀ ਹੋਵੇ । ਤੇ ਮਹੀਂਵਾਲ ਖਿੜਖਿੜਾ ਕੇ ਹੱਸ ਪਿਆ । ਛਲਾਵਾ ਸੀ । ਦੀਵਾਨਿਆਂ ਹਾਰ ਮਹੀਂਵਾਲ ਉੱਚਾ, ਹੋਰ ਉੱਚਾ ਹੱਸਦਾ ਜਾ ਰਿਹਾ ਸੀ । ਪਰ ਆਵਾਜ਼ ਤੇ ਆ ਰਹੀ ਸੀ । ਕੋਈ ਉਸ ਨੂੰ ਪੁਕਾਰ ਰਿਹਾ ਸੀ — "ਮਹੀਂਵਾਲ" "ਮਹੀਂਵਾਲ" । ਦੌੜ ਕੇ ਉਹ ਇਕ ਟਿੱਬੇ ਤੇ ਚੜ੍ਹ ਗਿਆ, ਅੱਗੇ ਪਿਛੇ ਅੱਖੀਆਂ ਫਾੜ ਫਾੜ ਵੇਖਣ ਲੱਗ ਪਿਆ । ਕਿਤੇ ਵੀ ਤੇ ਕੋਈ ਨਹੀਂ ਸੀ । ਪਰ ਨਹੀਂ, ਆਵਾਜ਼ ਤੇ ਆ ਰਹੀ ਸੀ । ਸ਼ਾਇਦ ਸਾਹਮਣੇ ਦਰਖ਼ਤਾਂ ਦੇ ਝੁੰਡ ਵਿਚ ਕੋਈ ਸੀ । "ਮਹੀਂਵਾਲ" "ਮਹੀਂਵਾਲ" "ਮਹੀਂਵਾਲ" ਦੀ ਆਵਾਜ਼ ਸੀ । ਤੇ ਫਿਰ ਸਵਾਸ ਸਵਾਸ ਉਹਦੇ ਅੰਦਰੋਂ ਫੁੱਟ ਰਹੀ ਸੋਹਣੀ ਦੀ ਧੁਨੀ ਨਾਲ ਇਹ ਆਵਾਜ਼ ਰਲ ਰਲ ਗਡ ਮਡ ਹੋਣ ਲੱਗ ਪਈ । "ਸੋਹਣੀ ਮਹੀਂਵਾਲ" "ਮਹੀਂਵਾਲ ਸੋਹਣੀ" । ਹਾਂ, ਆਵਾਜ਼ ਤੇ ਖਾਈ ਵਿਚੋਂ ਹੀ ਆ ਰਹੀ ਸੀ । ਤੇ ਦੌੜਦਾ ਹੋਇਆ ਮਹੀਂਵਾਲ ਖਾਈ ਵਿਚ ਮੁੜ ਲਹਿ ਗਿਆ । ਜਿਉਂ ਜਿਉਂ ਹੇਠ ਉਤਰਦਾ ਉਹਨੂੰ ਲੱਗਦਾ ਆਵਾਜ਼ ਜਿਵੇਂ ਪਿਛੇ ਰਹਿੰਦੀ ਜਾ ਰਹੀ ਹੋਵੇ । ਸੱਚ ਮੁਚ ਖਾਈ ਵਿਚ ਪੁਜ ਕੇ ਉਹਨੂੰ ਲੱਗਿਆ ਆਵਾਜ਼ ਤੇ ਬਾਹਰ ਸੀ ! ਉਤੋਂ ਕਿਤੋਂ ਆ ਰਹੀ ਸੀ । "ਸੋਹਣੀ ਮਹੀਂਵਾਲ", "ਮਹੀਂਵਾਲ ਸੋਹਣੀ" ਥੱਕਾ-ਟੁੱਟਾ ਉਹ ਪਾਗਲਾਂ ਵਾਂਗ ਮੁੜ ਢੱਕੀ ਚੜ੍ਹਨ ਲਗ ਪਿਆ । ਉਤੇ ਪੁਜ ਕੇ ਅੱਖੀਆਂ ਫਾੜ ਫਾੜ ਉਹ ਅੱਗੇ ਪਿਛੇ ਵੇਖਣ ਲੱਗ ਪਿਆ । ਕਿਥੇ ਸੀ ਉਹ ਆਵਾਜ਼ ? ਦੂਰ - ਬਹੁਤ ਦੂਰ । ਨੇੜੇ, ਬਹੁਤ ਨੇੜੇ । ਝੁੰਜਲਾ ਕੇ ਮਹੀਂਵਾਲ ਨੇ ਆਪਣੇ ਕੱਪੜੇ ਲੀਰੋ ਲੀਰ ਕਰ ਦਿਤੇ । ਪਸੀਨੋ-ਪਸੀਨਾ ਮਿੱਟੀ-ਘੱਟੇ ਨਾਲ ਲਥਪਥ ਅੱਗੇ ਪਿਛੇ ਦੀਵਾਨਿਆਂ ਹਾਰ ਦੌੜਨ ਲੱਗ

ਪਿਆ। ਦੌੜਦਾ ਦੌੜਦਾ ਉਹ ਝਨਾਂ ਦੇ ਕੰਢੇ ਪੁਜ ਗਿਆ। ਆਵਾਜ਼ ਖ਼ਬਰੇ ਪਾਣੀ ਦੀਆਂ ਲਹਿਰਾਂ ਵਿਚੋਂ ਆ ਰਹੀ ਸੀ। ਹਾਂ, ਆਵਾਜ਼ ਝਨਾਂ ਦੇ ਪਾਣੀਆਂ ਵਿਚੋਂ ਹੀ ਆ ਰਹੀ ਸੀ। ਤੇ ਮਹੀਂਵਾਲ ਦਰਿਆ ਵਿਚ ਕੁੱਦ ਪਿਆ।

ਇਕ ਹੁਮਲੀ ਤੇ ਫੇਰ ਮਹੀਂਵਾਲ ਨੇ ਠਾਠਾਂ ਮਾਰ ਰਹੇ ਪਾਣੀ ਦੀਆਂ ਲਹਿਰਾਂ ਨਾਲ ਜੂਝਣਾ ਸ਼ੁਰੂ ਕਰ ਦਿਤਾ। ਪਿਛਲਾ ਕੰਢਾ ਪਿਛੇ ਦੂਰ ਰਹਿ ਗਿਆ ਸੀ ਤੇ ਅਗਲਾ ਕੰਢਾ ਕਿਤੇ ਨਜ਼ਰ ਨਹੀਂ ਆ ਰਿਹਾ ਸੀ। ਮਹੀਂਵਾਲ ਬਾਹਵਾਂ ਮਾਰ ਮਾਰ, ਲੱਤਾਂ ਛੰਡ ਛੰਡ ਮੱਛਰੇ ਹੋਏ ਝਨਾਂ ਦੇ ਪਾਣੀਆਂ ਨੂੰ ਜਿਵੇਂ ਵੇਤਰਦਾ ਜਾ ਰਿਹਾ ਸੀ। ਅੱਗੇ ਹੀ ਅੱਗੇ। ਤੇ ਫੇਰ ਉਸ ਦੇ ਕੰਨਾਂ ਵਿਚ ਸੋਹਣੀ ਦੀ ਆਵਾਜ਼ ਆਉਣ ਲੱਗ ਪਈ। ਆਹੋ, ਇਹ ਉਸੇ ਦੀ ਆਵਾਜ਼ ਸੀ। "ਮਹੀਂਵਾਲ" , "ਮਹੀਂਵਾਲ" ਪੁਕਾਰ ਰਹੀ ਸੀ। ਜਿਵੇਂ ਕੋਈ ਕੂੰਜ ਕੁਰਲਾਂਦੀ ਹੈ। ਤੇ ਮਹੀਂਵਾਲ ਨੇ ਵਾਹੋਦਾਹੀ ਬਾਹਵਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਟੰਗਾਂ ਛੰਡਣੀਆਂ ਸ਼ੁਰੂ ਕਰ ਦਿਤੀਆਂ। ਇਹ ਤੇ ਸੋਹਣੀ ਹੀ ਸੀ ਝਨਾਂ ਦੇ ਕੰਢੇ ਬੈਠੀ ਵਿਲਕ ਰਹੀ ਸੀ। ਇਤਨੇ ਵਿਚ ਕਿਸੇ ਮੁਹਾਣੇ ਦੀ ਮਹੀਂਵਾਲ ਤੇ ਨਜ਼ਰ ਜਾ ਪਈ ਤੇ ਉਸ ਆਪਣੀ ਬੇੜੀ ਨੂੰ ਉਸ ਵਲ ਦੌੜਾ ਕੇ ਉਹਨੂੰ ਬੇੜੀ ਵਿਚ ਚੜ੍ਹਾ ਲਿਆ।

ਸੱਚ ਮੁੱਚ ਸਾਹਮਣੇ ਸੋਹਣੀ ਖਲੋਤੀ ਸੀ। ਛਲ ਛਲ ਅੱਥਰੂ ਵਹਾ ਰਹੀ। ਮਹੀਂਵਾਲ ਮੁੜ ਮੁੜ ਅੱਖੀਆਂ ਨੂੰ ਮਲਦਾ। ਹਾਂ, ਸੋਹਣੀ ਹੀ ਸੀ। ਸੁਫ਼ਨਾ ਨਹੀਂ ਸੀ। ਤੇ ਫੇਰ ਤਰੁੱਠ ਕੇ ਉਹ ਇਕ ਦੂਜੇ ਵਲ ਵਧੇ, ਟੱਡੀਆਂ ਹੋਈਆਂ ਬਾਹਵਾਂ। ਤ੍ਰਕਾਲਾਂ ਵੇਲੇ ਦੇ ਪਰਛਾਵੇ ਠੰਢੇ-ਠਾਰ ਹਨੇਰੇ ਵਿਚ ਵਟ ਗਏ।

ਤੇ ਫੇਰ ਫ਼ੈਸਲਾ ਇਹ ਹੋਇਆ ਹਰ ਸ਼ਾਮ ਡੰਗਰਾਂ ਨੂੰ ਘਰੋ ਘਰੀ ਪੁਚਾ ਕੇ ਮਹੀਂਵਾਲ ਸੋਹਣੀ ਨੂੰ ਮਿਲਣ ਆਇਆ ਕਰੇਗਾ। ਝਨਾਂ ਦੇ ਕੰਢੇ ਜੂਹ ਵਿਚ ਉਨ੍ਹਾਂ ਦੀ ਮੁਲਾਕਾਤ ਹੋਇਆ ਕਰੇਗੀ।

ਮਹੀਂਵਾਲ ਨੇ ਇਕ ਮਸ਼ਕ ਖ਼ਰੀਦ ਲਈ। ਇਧਰੋਂ ਰਾਤ ਪੈਂਦੀ, ਉਹ ਮਸ਼ਕ ਤੇ ਠਿਲ੍ਹ ਪੈਂਦਾ, ਤਰਦਾ ਤਰਦਾ ਸੋਹਣੀ ਦੇ ਕੰਢੇ ਪੁਜ ਜਾਂਦਾ। ਆਪਣੇ ਮਹਿਬੂਬ ਨੂੰ ਉਡੀਕਦਾ, ਕੁੰਡੀ ਲਾ ਕੇ ਮੱਛੀਆਂ ਫੜਨ ਬਹਿ ਜਾਂਦਾ ਜਾਂ ਅਲਗੋਜ਼ੇ ਵਜਾਂਦਾ ਰਹਿੰਦਾ।

"ਸੋਹਣੀਏ, ਤੇਰੀ ਉਡੀਕ ਵਿਚ ਅਲਗੋਜ਼ੇ ਵਿਚੋਂ ਨਿਕਲੀਆਂ ਤਾਨਾਂ ਸੁਣ ਕੇ ਧਰੌਂਚਿਆਂ ਦੇ ਧਰੱਚੇ ਮੱਛੀਆਂ ਮੇਰੇ ਜਾਲ ਵਿਚ ਆ ਆ ਕੇ ਫਸਦੀਆਂ ਨੇ", ਮਹੀਂਵਾਲ ਕਹਿੰਦਾ।

"ਵੇ ਅੜਿਆ, ਤੂੰ ਬਸ ਇਕੋ ਮਛਲੀ ਫੜਿਆ ਕਰ", ਸੋਹਣੀ ਅੱਗੋਂ ਹੱਸ ਕੇ ਕਹਿੰਦੀ।

ਹਰ ਸ਼ਾਮ ਇਕ ਮੱਛੀ ਮਹੀਂਵਾਲ ਫੜ ਕੇ ਸੋਹਣੀ ਨੂੰ ਉਡੀਕਦਾ। ਸੋਹਣੀ ਆਉਂਦੀ ਤੇ ਮੱਛੀ ਨੂੰ ਭੁੰਨ ਕੇ ਦੋਵੇਂ ਉਸ ਨੂੰ ਖਾਂਦੇ।

ਸੋਹਣੀ ਨੂੰ ਮਹੀਂਵਾਲ ਨਾਲ ਭੁੱਜੀ ਹੋਈ ਮੱਛੀ ਖਾਣਾ ਚੰਗਾ ਲੱਗਦਾ ਸੀ। ਮੱਛੀ ਖਾਣਾ ਤੇ ਗੱਲਾਂ ਕਰਨਾ; ਆਪ-ਮੁਹਾਰੀ ਗੱਲਾਂ ਕਰਦੀ ਰਹਿੰਦੀ। ਸਾਰੀ ਸਾਰੀ ਰਾਤ ਗੱਲਾਂ ਕਰਦੀ, ਭੋਰ ਹੁੰਦੀ ਤੇ ਮੁੜ ਆਪਣੇ ਵਿਹੜੇ ਵਿਚ ਜਾ ਕੇ ਪੋਲੇ ਜਿਹੇ

ਆਪਣੀ ਮੰਜੀ ਤੇ ਪੈ ਜਾਂਦੀ ।

ਇਕ ਰਾਤ ਝਨਾਂ ਵਿਚ ਕਹਿਰਾਂ ਦਾ ਹੜ੍ਹ ਆਇਆ ਹੋਇਆ ਮੀਂਹ-ਕਣੀ ਦੇ ਦਿਨ ਸਨ । ਇੰਜ ਜਾਪਦਾ ਸੀ ਉਤਲੇ ਪਾਸੇ ਦਰਿਆ ਦੇ ਕਿਤੇ ਮੀਂਹ ਪਿਆ ਸੀ । ਝਨਾਂ ਆਪਣੇ ਕੰਢੇ ਉਲੰਘ ਕੇ ਕਿਤੇ ਦੀ ਕਿਤੇ ਪੁਜ ਗਈ । ਫ਼ਸਲਾਂ ਨੂੰ ਰੋੜ੍ਹ ਰਹੀ ਸੀ, ਖੂਹਾਂ ਨੂੰ ਗ਼ੋਤੇ ਦੇ ਰਹੀ ਸੀ । ਮਹੀਂਵਾਲ ਕਿਸੇ-ਨਾ-ਕਿਸੇ ਤਰ੍ਹਾਂ ਸੋਹਣੀ ਦੇ ਕੰਢੇ ਤੇ ਪੁਜ ਗਿਆ, ਪਰ ਅੱਜ ਮੱਛੀ ਕਿਵੇਂ ਫੜੀ ਜਾਏ ? ਮਹੀਂਵਾਲ ਕਿਤਨਾ ਚਿਰ ਭਟਕਦਾ ਰਿਹਾ, ਉਸ ਨੂੰ ਮੱਛੀ ਨਹੀਂ ਕਿਤੇ ਨਜ਼ਰ ਆਈ । ਪਾਣੀ ਮਟਮੈਲਾ ਸੀ, ਦਰਿਆ ਆਪਣੇ ਨਾਲ ਝਾੜੀਆਂ, ਕੰਡੇ ਤੇ ਗੁੱਦੜ ਰੋੜ ਕੇ ਲਿਆ ਰਿਹਾ ਸੀ । ਮੱਛੀ ਕਿਤੇ ਵੀ ਨਹੀਂ ਸੀ ਕੋਈ । ਨਾਲੇ ਦਰਿਆ ਨੇ ਤੇ ਮੀਲਾਂ ਤੀਕ ਆਪਣੇ ਕੰਢੇ ਲਤਾੜ ਸੁੱਟੇ ਸਨ । ਕੋਈ ਕੁੰਡੀ ਕਿਥੇ ਲਾਏ ? ਜਾਲ ਕਿਥੇ ਪਾਏ ? ਓਧਰ ਸੋਹਣੀ ਦੇ ਆਉਣ ਦਾ ਸਮਾਂ ਨੇੜੇ ਨੇੜੇ ਆ ਰਿਹਾ ਸੀ । ਮਹੀਂਵਾਲ ਸੋਚਦਾ ਖ਼ਾਲੀ ਹੱਥ ਉਹ ਕਿਵੇਂ ਆਪਣੇ ਮਹਿਬੂਬ ਦੇ ਮੂੰਹ ਲਗੇਗਾ । ਤੇ ਫੇਰ ਇਕ ਅੱਖ ਪਲਕਾਰੇ ਵਿਚ ਉਹਨੂੰ ਕੋਈ ਗੱਲ ਸੁੱਝੀ ਤੇ ਉਹਦੇ ਹੋਠਾਂ ਤੇ ਮੁਸਕਾਨ ਖੇਡਣ ਲੱਗ ਪਈ ।

ਪਰ ਉਸ ਦਿਨ ਮਹੀਂਵਾਲ ਉਹ ਕੁਝ ਨਹੀਂ ਕਰ ਸਕਿਆ, ਜੋ ਕੁਝ ਉਸ ਸੋਚਿਆ ਸੀ । ਖ਼ਬਰੇ ਉਸ ਕੋਲ ਆਪਣੀ ਮਨਮਰਜ਼ੀ ਕਰਨ ਦੇ ਸਾਧਨ ਨਹੀਂ ਸਨ । ਸੋਹਣੀ ਠੀਕ ਆਪਣੇ ਸਮੇਂ ਸਿਰ ਆਈ । ਮਹੀਂਵਾਲ ਨਾਲ ਮੁੜ ਮੁੜ ਮਖ਼ੌਲ ਕਰਨ ਲਗ ਪੈਂਦੀ, ਮੈਂ ਤੇ ਅੱਜ ਕੱਲ੍ਹ ਸਹੁਰੇ ਘਰ ਰਾਤੀਂ ਟੁੱਕਾ ਖਾਣਾ ਬੰਦ ਕਰ ਦਿਤਾ ਹੈ । ਜਿਸ ਨੂੰ ਮਹੀਂਵਾਲ ਨਾਲ ਖਾਣ ਨੂੰ ਮਿਲੇ ਉਸ ਦੇ ਸੰਘ ਵਿਚੋਂ ਹੋਰ ਕਿਤੇ ਗਰਾਹੀ ਨਹੀਂ ਲੰਘਦੀ । ਮਹੀਂਵਾਲ ਸੁਣਦਾ ਤੇ ਪਾਣੀ ਪਾਣੀ ਹੋ ਜਾਂਦਾ । ਧਰਤੀ ਵਿਹਲ ਨਹੀਂ ਸੀ ਦਿੰਦੀ ਕਿ ਉਸ ਵਿਚ ਸਮਾ ਜਾਵੇ ।

ਅਗਲੇ ਦਿਨ ਮੀਂਹ ਝੱਖੜ ਉਂਜ-ਦਾ-ਉਂਜ ਝੜੀ ਲੱਗੀ ਹੋਈ ਸੀ । ਉਂਜ-ਦਾ-ਉਂਜ ਦਰਿਆ ਆਫਰਿਆ ਹੋਇਆ ਸੀ । ਲੱਖ ਜਤਨ ਮਹੀਂਵਾਲ ਨੇ ਕੀਤੇ, ਪਰ ਅੱਜ ਵੀ ਕੋਈ ਮੱਛੀ ਨਹੀਂ ਉਹਦੇ ਹੱਥ ਲੱਗੀ । ਪਰ ਅੱਜ ਦੀ ਰਾਤ ਜਦੋਂ ਸੋਹਣੀ ਆਵੇਗੀ, ਮਹੀਂਵਾਲ ਨੂੰ ਸ਼ਰਮਿੰਦਾ ਨਹੀਂ ਹੋਣਾ ਪਵੇਗਾ, ਉਸ ਆਪਣੇ ਮਹਿਬੂਬ ਦੀ ਖ਼ਾਤਰ ਪੂਰਾ ਪ੍ਰਬੰਧ ਕਰ ਰਖਿਆ ਸੀ ।

ਠੀਕ ਸਮੇਂ ਸਿਰ ਸੋਹਣੀ ਛਣ ਛਣ ਕਰਦੀ ਹੋਈ ਆਈ । ਮੁਸਕਾਨਾਂ ਖਲੇਰਦੀ । ਹਰ ਰੋਜ਼ ਨਵਾਂ ਰੰਗ, ਹਰ ਰੋਜ਼ ਨਵਾਂ ਰੂਪ, ਹਰ ਰੋਜ਼ ਨਵਾਂ ਸੁਆਦ । ਮੁਹੱਬਤ ਵਿਚ ਔਰਤ ਇਕ ਗੁੱਡੀ ਵਾਂਗ ਹੁੰਦੀ ਏ; ਉਤੇ ਹੀ ਉਤੇ ਚੜ੍ਹ ਰਹੀ, ਅੰਬਰਾਂ ਨੂੰ ਛੋਹ ਰਹੀ । ਕੁਝ ਚਿਰ ਤੇ ਉਹ ਮਹੀਂਵਾਲ ਦੀ ਮੱਛੀ ਦੀਆਂ ਬੋਟੀਆਂ ਨੂੰ ਕਾਂਟੇ ਨਾਲ ਸੱਲ ਕੇ ਸੇਕਣ ਲੱਗ ਪਈ ।

"ਅੱਜ ਦੀ ਤੇਰੀ ਮੱਛੀ ਸੇਕਣ ਹੀ ਨਹੀਂ ਪਈ ਹੁੰਦੀ ।"

"ਆਹੋ ।"

"ਕਿਤਨਾ ਵਕਤ ਪਈ ਲੈਂਦੀ ਹੈ ।"

"ਆਹੋ ।"

ਮਹੀਂਵਾਲ ਚਿਲਮ ਪੀ ਰਿਹਾ ਜਿਵੇਂ ਆਪਣੇ ਖ਼ਿਆਲਾਂ ਵਿਚ ਖੋਹਿਆ ਖੋਹਿਆ ਸੀ। ਤੇ ਫੇਰ ਜਦੋਂ ਉਹ ਮੱਛੀ ਖਾਣ ਬੈਠੇ, ਸੋਹਣੀ ਨੂੰ ਯਕੀਨ ਹੋ ਗਿਆ, ਕੋਈ ਗੱਲ ਜ਼ਰੂਰ ਸੀ। ਅੱਜ ਦੀ ਮੱਛੀ ਦਾ ਸੁਆਦ ਹੋਰ-ਦਾ-ਹੋਰ ਸੀ। ਤੇ ਸੋਹਣੀ ਦਾ ਉਤੇ - ਦਾ-ਸਾਹ ਉਤੇ ਤੇ ਹੇਠ-ਦਾ-ਸਾਹ ਹੇਠ ਰਹਿ ਗਿਆ, ਉਸ ਵੇਖਿਆ, ਮਹੀਂਵਾਲ ਦੀ ਲੁੰਗੀ ਦਾ ਪੱਲਾ ਲਹੂ ਨਾਲ ਲਿੱਬੜਿਆ ਹੋਇਆ ਸੀ।

"ਇਹ ਲਹੂ ਤੂੰ ਕਿਥੋਂ ਲਾਇਆ ਏ ?" ਸੋਹਣੀ ਨੇ ਅੱਗੇ ਵਧ ਕੇ ਉਹਦੀ ਲਾਂਗੜ ਨੂੰ ਹੱਥ ਲਾ ਕੇ ਵੇਖਿਆ।

ਤੇ ਫੇਰ ਮਹੀਂਵਾਲ ਉਹਦੀਆਂ ਬਾਹਵਾਂ ਵਿਚ ਢੇਰੀ ਹੋ ਗਿਆ।

ਮਹੀਂਵਾਲ ਨੇ ਆਪਣੀ ਮਹਿਬੂਬਾ ਦੀ ਖ਼ਾਤਰ ਲਈ ਆਪਣੇ ਮਾਸ ਦੀਆਂ ਬੋਟੀਆਂ ਲਾਹ ਕੇ ਅੱਜ ਦੀ ਰਾਤ ਉਹਨੂੰ ਭੇਟ ਕੀਤੀਆਂ ਸਨ। ਮੱਛੀ ਜੋ ਨਹੀਂ ਮਿਲੀ ਸੀ। ਤੇ ਅੱਜ ਦੀ ਰਾਤ ਵੀ ਉਹ ਸੋਹਣੀ ਨੂੰ ਕਿਵੇਂ ਭੁੱਖੀ ਭਾਣੀ ਪਰਤਾ ਦਿੰਦਾ। ਸੋਹਣੀ ਜਿਹੜੀ ਰਾਤ ਦਾ ਖਾਣਾ ਅੱਜ ਕਿਤਨੇ ਦਿਨਾਂ ਤੋਂ ਆਪਣੇ ਮਹੀਂਵਾਲ ਤੋਂ ਬਿਨਾਂ ਕਿਸੇ ਹੋਰ ਨਾਲ ਖਾ ਹੀ ਨਹੀਂ ਸਕਦੀ ਸੀ !

ਮੁਹੱਬਤ ਦੀ ਕਿਸ ਟੀਸੀ ਤੇ ਮਹੀਂਵਾਲ ਪੁੱਜ ਚੁਕਾ ਸੀ। ਸੋਹਣੀ ਨੇ ਉਹਦੀਆਂ ਬੁੱਲ੍ਹੀਆਂ, ਉਹਦੀਆਂ ਗਲ੍ਹਾਂ, ਉਹਦੀਆਂ ਪਲਕਾਂ, ਉਹਦੇ ਮੱਥੇ ਨੂੰ ਚੁੰਮ ਚੁੰਮ ਕੇ ਮਹੀਂਵਾਲ ਨੂੰ ਮੁੜ ਹੋਸ਼ ਵਿਚ ਲੈ ਆਂਦਾ। ਮੁੜ ਮੁੜ ਉਹਦੇ ਹੋਠਾਂ ਨਾਲ ਸੋਹਣੀ ਦੇ ਹੋਠ ਜੁੜ ਜਾਂਦੇ ਤੇ ਘੁਟ ਘੁਟ ਜਿਵੇਂ ਉਹ ਇਕ ਦੂਜੇ ਨੂੰ ਪੀ ਰਹੇ ਸਨ। ਉਸ ਰਾਤ ਇਕ ਲਾਟ ਵਾਂਗ ਸੋਹਣੀ ਜਿਵੇਂ ਮਹੀਂਵਾਲ ਦੇ ਅੰਗ ਅੰਗ ਵਿਚ ਧਰੁਸ ਰਹੀ ਹੋਵੇ। ਉਸ ਦੇ ਪੋਟੇ ਪੋਟੇ ਨੂੰ ਲਡਿਆ ਰਹੀ ਸੀ, ਦੁਲਾਰ ਰਹੀ ਸੀ ! ਪਰਭਾਤ ਹੋ ਗਈ, ਉਹਦੇ ਜਾਣ ਦਾ ਸਮਾਂ ਹੋ ਗਿਆ ਤਾਂ ਵੀ ਅੱਜ ਮਹੀਂਵਾਲ ਤੋਂ ਵਿਛੜਨ ਦਾ ਉਹਦਾ ਜੀਅ ਨਹੀਂ ਕਰ ਰਿਹਾ ਸੀ।

ਅਖ਼ੀਰ ਜਦੋਂ ਮਜਬੂਰ ਹੋ ਕੇ ਉਹ ਤੁਰੀ ਉਸ ਮਹੀਂਵਾਲ ਤੋਂ ਇਕਰਾਰ ਲਿਆ ਅਗਲੀ ਸ਼ਾਮ ਤੇ ਉਸ ਤੋਂ ਬਾਅਦ ਹਰ ਸ਼ਾਮ ਉਹ ਸੋਹਣੀ ਦੇ ਕੰਢੇ ਨਹੀਂ ਆਏਗਾ, ਸਗੋਂ ਸੋਹਣੀ ਉਹਦੇ ਕੰਢੇ ਅਪੜਿਆ ਕਰੇਗੀ। ਜਦੋਂ ਤੀਕ ਮਹੀਂਵਾਲ ਦਾ ਫੱਟ ਨਹੀਂ ਭਰ ਜਾਂਦਾ ਉਹ ਪਾਣੀ ਵਿਚ ਨਹੀਂ ਉਤਰੇਗਾ। ਹੁਣ ਵਾਪਸ ਵੀ ਉਹ ਬੇੜੀ ਵਿਚ ਜਾਵੇਗਾ। ਤੇ ਫ਼ੈਸਲਾ ਇਹ ਹੋਇਆ ਕਿ ਉਹ ਭੂਰੀ ਕਮਲੀ ਵਾਲੇ ਦਰਵੇਸ਼ ਦੇ ਹੁਜਰੇ ਵਿਚ ਮਿਲਿਆ ਕਰਨਗੇ।

ਏਨੇ ਫ਼ੈਸਲੇ ਕਰਦੀ, ਏਨੀਆਂ ਗੱਲਾਂ ਕਰਦੀ ਅੱਜ ਸੋਹਣੀ ਨੂੰ ਦੇਰ ਹੋ ਗਈ ਸੀ। ਚੁਪਾਤੇ ਜਿਹੇ ਜਦੋਂ ਉਹ ਆਪਣੇ ਵਿਹੜੇ ਵਿਚ ਵੜੀ ਉਹਨੂੰ ਲੱਗਿਆ ਜਿਵੇਂ ਲੱਖ ਅੱਖੀਆਂ ਘੂਰ ਘੂਰ ਕੇ ਉਹਦੇ ਵਲ ਵੇਖ ਰਹੀਆਂ ਹੋਣ। ਉਹਦੀ ਸੱਸ, ਉਹਦੀ ਨਨਾਣ ਆਪਣੀਆਂ ਮੰਜੀਆਂ ਤੇ ਝੂਠ ਮੂਠ ਪਲਕਾਂ ਮੀਚੀ ਪਈਆਂ ਸਨ।

ਅਗਲੀ ਸਵੇਰ ਸੋਹਣੀ ਨੂੰ ਆਪਣੀ ਸੱਸ ਤੇ ਆਪਣੀ ਨਨਾਣ ਤੋਂ ਜਿਵੇਂ ਸੇਕ ਆ ਰਿਹਾ ਹੋਵੇ। ਉਹਨੂੰ ਭਾਸਦਾ ਉਹਦਾ ਮਲੂਕ ਪਿੰਡਾ ਝੁਲਸ ਕੇ ਰਹਿ ਜਾਵੇਗਾ। ਜਿਵੇਂ ਸਾੜੇ ਤੇ ਵੈਰ ਦੀਆਂ ਉਹ ਦੋ ਝਾਣੀਆਂ ਹੋਣ। ਸਾਰਾ ਉਹ ਦਿਨ ਸੋਹਣੀ ਨੂੰ ਆਪਣੇ

ਭਰੇ ਵਿਹੜੇ ਵਿਚ ਇੰਜ ਲੱਗਦਾ ਰਿਹਾ ਜਿਵੇਂ ਉਹਦਾ ਦਮ ਘੁੱਟ ਕੇ ਰਹਿ ਜਾਵੇਗਾ। ਇਕ ਸੜ੍ਹਾਂਦ ਜਿਹੀ ਉਹਨੂੰ ਲਾਂਭ-ਚਾਂਭ ਵਿਚੋਂ ਆ ਰਹੀ ਸੀ। ਘਰ ਦੀਆਂ ਕੁੱਛਾਂ ਵਿਚ, ਕੋਨਿਆਂ ਵਿਚ ਖਲੋਤੇ ਜਿਵੇਂ ਲੋਕੀਂ ਘੁਰ ਘੁਰ ਕਰ ਰਹੇ ਹੋਣ, ਸਾਜ਼ਸ਼ਾਂ ਪਕਾ ਰਹੇ ਹੋਣ।

ਸ਼ੁਕਰ ਸ਼ੁਕਰ ਕਰਕੇ ਰਾਤ ਪਈ, ਸ਼ੁਕਰ ਸ਼ੁਕਰ ਕਰਕੇ ਘਰ ਦੇ ਲੋਕਾਂ ਦੀ ਅੱਖ ਲੱਗੀ। ਉਧਰੋਂ ਵਿਹੜੇ ਵਿਚ ਸੋਤਾ ਲੱਗਾ ਇਧਰ ਸੋਹਣੀ ਆਪਣੇ ਮਹੀਂਵਾਲ ਦੀ ਮੁਲਾਕਾਤ ਲਈ ਨਿਕਲ ਪਈ। ਝਨਾਂ ਪਾਰ ਕਰਨ ਲਈ ਉਸ ਚੌਂਕੇ ਵਿਚੋਂ ਇਕ ਘੜੇ ਨੂੰ ਕੱਛੇ ਮਾਰ ਲਿਆ।

ਉਧਰੋਂ ਸੋਹਣੀ ਬਾਹਰ ਨਿਕਲੀ ਇਧਰ ਉਹਦੀ ਨਨਾਣ ਬਲਖੀ ਰੰਨ ਜਿਹੜੀ ਮਕਰ ਮਾਰ ਕੇ ਲੇਟੀ ਹੋਈ ਸੀ, ਪੋਲੇ ਜਿਹੇ ਉਹਦੇ ਪਿਛੇ ਹੋ ਪਈ। ਉਹਦੀ ਸੱਸ ਆਪਣੀ ਮੰਜੀ ਤੇ ਵਿਸ ਘੋਲਦੀ ਰਹੀ।

ਇਕ ਵਾਰ ਆਪਣੇ ਵਿਹੜੇ ਵਿਚੋਂ ਨਿਕਲੀ ਸੋਹਣੀ ਸ਼ਪਾ-ਸ਼ਪ ਝਨਾਂ ਦੇ ਕੰਢੇ ਪੁਜੀ। ਅੱਜ ਦਰਿਆ ਬਿਲਕੁਲ ਸ਼ਾਂਤ ਸੀ, ਜਿਵੇਂ ਉਹਨੂੰ ਕਦੀ ਕੁਝ ਹੋਇਆ ਹੀ ਨਾ ਹੋਵੇ। ਸੋਹਣੀ ਨੇ ਨਾ ਅੱਗੇ ਵੇਖਿਆ ਨਾ ਪਿਛੇ ਤੇ ਮਹੀਂਵਾਲ ਦੇ ਮਿਲਣ ਦੀ ਤਾਂਘ ਉਹ ਦਰਿਆ ਵਿਚ ਠਿਲ੍ਹ ਪਈ। ਉਹਦੀ ਨਨਾਣ ਹੱਥ ਮਲਦੀ ਰਹਿ ਗਈ। ਉਹਦੇ ਵੇਖਦੇ ਵੇਖਦੇ ਸੋਹਣੀ ਅਹਿ ਗਈ ਔਹ ਗਈ ਹੋ ਗਈ।

ਸਾਰੀ ਰਾਤ ਸੋਹਣੀ ਦੀ ਨਨਾਣ ਉਂਜ ਦੀ ਉਂਜ ਝਨਾਂ ਦੇ ਕੰਢੇ ਬੈਠੀ ਗੋਂਦਾਂ ਗੁੰਦਦੀ ਰਹੀ ਤੇ ਦੰਦ ਕਰੀਚਦੀ ਰਹੀ। ਭੋਰ ਹੋਣ ਲੱਗੀ ਤਾਂ ਉਸ ਵੇਖਿਆ, ਸਾਹਮਣੇ ਸੋਹਣੀ ਉਂਜ ਦੀ ਉਂਜ ਘੜੇ ਤੇ ਤਰਦੀ ਆ ਰਹੀ ਸੀ।

ਉਹਦੀ ਨਨਾਣ ਦਾ ਜੀਅ ਕੀਤਾ ਚੋਰ ਨੂੰ ਸੰਨ੍ਹ ਤੇ ਫੜਿਆ ਜਾਏ, ਪਰ ਉਹ ਇੰਜ ਨਹੀਂ ਕਰ ਸਕੀ। ਇਕ ਘਣੇ ਬੋਹੜ ਹੇਠ ਖਲੋਤੀ ਬਸ ਵੇਖਦੀ ਰਹੀ।

ਸੋਹਣੀ ਝਨਾਂ ਵਿਚੋਂ ਨਿਕਲੀ। ਉਸ ਆਪਣੇ ਕੱਪੜਿਆਂ ਨੂੰ ਨਿਚੋੜਿਆ ! ਹਾਏ ਕਿਤਨੀ ਬਾਂਕੀ ਕੁੜੀ ਸੀ। ਚੰਨ-ਚਾਨਣੀ ਵਿਚ ਉਹਦਾ ਰੰਗ, ਉਹਦਾ ਰੂਪ ਜਿਵੇਂ ਝਲਕਾਰੇ ਮਾਰ ਰਿਹਾ ਹੋਵੇ। ਉਹਦੀ ਨਨਾਣ ਬਿਟ ਬਿਟ ਅੱਖੀਆਂ, ਉਹਨੂੰ ਵੇਖਦੀ ਰਹੀ ਤੇ ਸੋਹਣੀ ਆਪਣੇ ਘੜੇ ਨੂੰ ਇਕ ਝਾੜੀ ਵਿਚ ਲੁਕਾ ਕੇ ਘਰ ਵਲ ਤੁਰ ਪਈ। ਸਵੇਰ ਹੋਣ ਤੋਂ ਪਹਿਲੇ ਉਹ ਆਪਣੀ ਮੰਜੀ ਤੇ ਜਾ ਪਈ। ਗਰਮੀਆਂ ਦੇ ਦਿਨ ਉਹਦੇ ਕੱਪੜੇ ਰਾਹ ਵਿਚ੍ਹ ਆਠਰ ਗਏ।

ਸੋਹਣੀ ਦੀ ਨਨਾਣ ਨੇ ਸਾਰੀ ਗੱਲ ਆਪਣੀ ਮਾਂ ਨਾਲ ਕੀਤੀ। ਨਨਾਣ ਸਾੜੇ ਨਾਲ ਭੁਜ ਰਹੀ ਸੀ। ਸੋਹਣੀ ਤੋਂ ਕਿਤੇ ਵਡੇਰੀ ਉਮਰ ਦੀ ਹੋ ਗਈ ਸੀ ਤੇ ਅਜੇ ਉਸ ਨੂੰ ਕੋਈ ਸਾਕ ਨਹੀਂ ਸੀ ਮਿਲਿਆ ਤੇ ਉਧਰੋਂ ਸੋਹਣੀ ਸੀ ਵਰੀ-ਵਿਆਹੀ ਇਕ ਖ਼ਾਵੰਦ ਨੂੰ ਛੱਡ ਕੇ ਕਿਸੇ ਆਸ਼ਨਾ ਨਾਲ ਪ੍ਰੇਮ ਦੀਆਂ ਪੀਂਘਾਂ ਚੜ੍ਹਾ ਰਹੀ ਸੀ।

ਮਾਂ ਧੀ ਨੇ ਆਖ਼ਰ ਫ਼ੈਸਲਾ ਕੀਤਾ, ਜਿਹੜੀ ਕੁੜੀ ਉਹਨਾਂ ਦੇ ਮੁੰਡੇ ਨਾਲ ਧ੍ਰੋਹ ਕਰ ਰਹੀ ਸੀ ਉਸ ਦੀ ਅਲਖ ਹੀ ਮੁਕਾਣੀ ਚਾਹੀਦੀ ਏ। ਉਹਦੀ ਨਨਾਣ ਨੇ ਚੱਕ

ਕੋਲ ਪਿਆ ਇਕ ਕੱਚਾ ਘੜਾ ਲੈ ਕੇ ਝਨਾਂ ਦੇ ਕੰਢੇ ਝਾੜੀ ਵਿਚ ਪੱਕੇ ਘੜੇ ਨਾਲ ਵਟਾ ਦਿਤਾ।

ਅਗਲੀ ਰਾਤ ਸੋਹਣੀ ਠੀਕ ਵਕਤ ਤੇ ਉਠ ਕੇ ਬਾਹਰ ਨਿਕਲ ਗਈ। ਮਹੀਂਵਾਲ ਨੂੰ ਮਿਲਣ ਦਾ ਇਕਰਾਰ, ਉਹ ਤੀਰ ਵਾਂਗ ਸਿੱਧੀ ਝਨਾਂ ਦੇ ਕੰਢੇ ਪੁਜੀ, ਝਾੜੀ ਵਿਚੋਂ ਘੜਾ ਕੱਢਿਆ ਤੇ ਪਾਣੀ ਵਿਚ ਠਿਲ੍ਹ ਪਈ।

ਪੂਰੇ ਚੰਨ ਦੀ ਰਾਤ ਸੀ, ਪਰ ਦਰਿਆ ਫੇਰ ਅੱਜ ਮਛਰਿਆ ਹੋਇਆ ਸੀ। ਮਹੀਂਵਾਲ ਨੂੰ ਮਿਲਣ ਦੀ ਤਾਂਘ ਸੋਹਣੀ ਦਰਿਆ ਦੀਆਂ ਲਹਿਰਾਂ ਤੇ ਜਿਵੇਂ ਤਿਲਕਦੀ ਜਾ ਰਹੀ ਹੋਵੇ। ਜ਼ਿਆਦਾ ਅੱਗੇ ਨਹੀਂ ਵਧੀ ਸੀ ਕਿ ਉਸ ਮਹਿਸੂਸ ਕੀਤਾ ਉਹਦੇ ਕਲਾਵੇ ਵਿਚ ਘੜਾ ਜਿਵੇਂ ਭੁਰ ਰਿਹਾ ਹੋਵੇ। ਸਚਮੁਚ ਇਹ ਤੇ ਕੱਚਾ ਘੜਾ ਸੀ, ਚਿੱਕੜ ਚਿੱਕੜ ਹੋ ਗਿਆ ਸੀ। ਸੋਹਣੀ ਦਰਿਆ ਦੇ ਅੱਧ ਵਿਚਕਾਰ ਪੁਜ ਚੁਕੀ ਸੀ।

ਸਾਹਮਣੇ ਕੰਢੇ ਤੇ ਭੂਰੀ ਵਾਲੇ ਸਾਈਂ ਦਾ ਹੁਜਰਾ ਸੀ ਜਿਸ ਵਿਚ ਉਹਦਾ ਮਹੀਂਵਾਲ ਸੋਹਣੀ ਦਾ ਰਾਹ ਵੇਖ ਰਿਹਾ ਸੀ। ਤੇ ਸੋਹਣੀ ਨੇ ਮਹੀਂਵਾਲ ਨੂੰ ਪੁਕਾਰਨਾ ਸ਼ੁਰੂ ਕਰ ਦਿਤਾ। ਦਰਿਆ ਵਿਚ ਤੂਫ਼ਾਨ ਉਮਡ ਆਇਆ ਸੀ। ਝੱਖੜ ਕਹੇ ਜਿਵੇਂ ਅੱਜ ਹੀ ਅੱਜ। ਪਾਣੀ ਦੇ ਥਪੇੜੇ ਸੋਹਣੀ ਨੂੰ ਬੇਹਾਲ ਕਰ ਰਹੇ ਸਨ। ਸੋਹਣੀ ਮੁੜ ਮੁੜ ਮਹੀਂਵਾਲ ਨੂੰ ਪੁਕਾਰ ਰਹੀ ਸੀ। ਪਾਣੀ ਦੀਆਂ ਛੱਲਾਂ ਸੋਹਣੀ ਨੂੰ ਗ਼ੋਤੇ ਦੇ ਰਹੀਆਂ ਸਨ। ਹਰ ਵਾਰ ਸੋਹਣੀ ਮਹੀਂਵਾਲ ਨੂੰ ਪੁਕਾਰਦੀ ਪਿਛੇ ਕੰਢੇ ਤੇ ਖਲੋਤੀ ਵੇਖ ਰਹੀ ਉਹਦੀ ਨਨਾਣ ਠਹਾਕੇ ਮਾਰ ਮਾਰ ਕੇ ਹੱਸਦੀ। ਚੁੜੇਲਾਂ ਵਾਂਗ ਉਹਦੇ ਹੱਸਣ ਦੀ ਆਵਾਜ਼ ਝਖੜਿਆਈ ਰਾਤ ਵਿਚ ਗੂੰਜਣ ਲੱਗ ਪੈਂਦੀ।

ਤੇ ਫੇਰ ਮਹੀਂਵਾਲ ਨੇ ਸੋਹਣੀ ਦੀ ਪੁਕਾਰ ਸੁਣ ਲਈ। ਖੂੰਡੀ ਦੇ ਸਹਾਰੇ ਲੰਗੜਾਂਦਾ ਹੋਇਆ ਉਹ ਹੁਜਰੇ ਤੋਂ ਬਾਹਰ ਨਿਕਲ ਆਇਆ। ਹਾਏ ਕਿਹਾ ਸੋਹਣਾ ਗੱਭਰੂ ਸੀ। ਇਸ ਵਾਰ ਸੋਹਣੀ ਨੇ ਪੁਕਾਰਿਆ ਤੇ ਮਹੀਂਵਾਲ ਨੇ ਹੀਲ ਕੀਤੀ ਨਾ ਦਲੀਲ, ਉਂਜ ਦੀ ਉਂਜ ਫੱਟੜ ਲੱਤ ਨਾਲ ਉਹ ਦਰਿਆ ਵਿਚ ਕੁੱਦ ਪਿਆ।

ਮਹੀਂਵਾਲ ਦਰਿਆ ਵਿਚ ਕੁੱਦਿਆ ਤੇ ਝੱਖੜ ਦਾ ਇਕ ਜ਼ੋਰ ਦਾ ਝੋਲਾ ਆਇਆ। ਪਾਣੀ ਦੇ ਰੇਲੇ ਵਿਚ ਸੋਹਣੀ ਤੇ ਮਹੀਂਵਾਲ ਇਕ ਦੂਜੇ ਦੀਆਂ ਬਾਹਵਾਂ ਵਿਚ ਸਨ। ਇਕ ਝਟ ਦੇ ਝਟ ਲਈ ਉਹਦੀ ਨਨਾਣ ਨੇ ਵੇਖਿਆ ਤੇ ਫੇਰ ਦਰਿਆ ਦੀਆਂ ਲਹਿਰਾਂ ਨੇ ਜਿਵੇਂ ਉਨ੍ਹਾਂ ਨੂੰ ਦਬੋਚ ਲਿਆ ਹੋਵੇ। ਮੁੜ ਉਹ ਕਿਤੇ ਨਜ਼ਰ ਨਹੀਂ ਆਏ। ਨਾ ਸੋਹਣੀ ਨਾ ਮਹੀਂਵਾਲ। ਇਕ ਦੂਜੇ ਦੀਆਂ ਬਾਹਵਾਂ ਵਿਚ ਝਨਾਂ ਦੇ ਪਾਣੀਆਂ ਵਿਚ ਲਹਿ ਗਏ। ਬਿਟ ਬਿਟ ਸੋਹਣੀ ਦੀ ਨਨਾਣ ਸਾਹਮਣੇ ਕੰਢੇ ਤੇ ਖਲੋਤੀ ਵੇਖਦੀ ਰਹਿ ਗਈ।

# ਪੂਰਨ ਭਗਤ

## ਸ਼ਿਵ ਕੁਮਾਰ

ਗੱਲ ਪੰਜਾਬ ਦੇ ਸ਼ਹਿਰ ਸਿਆਲਕੋਟ ਦੀ ਹੈ। ਕਦੀ ਓਥੇ ਰਾਜੇ ਸਲਵਾਨ ਦਾ ਰਾਜ ਸੀ। ਉਸ ਦੀ ਰਾਣੀ ਇੱਛਰਾਂ ਦੀ ਕੁੱਖੋਂ ਪੁੱਤਰ ਦਾ ਜਨਮ ਹੋਇਆ ਤਾਂ ਰਾਜੇ ਨੂੰ ਲੱਗਾ ਜਿਵੇਂ ਉਸ ਦੀਆਂ ਸਾਰੀਆਂ ਰੀਝਾਂ ਪੂਰੀਆਂ ਹੋ ਗਈਆਂ। ਉਸ ਨੇ ਆਪਣੇ ਪੁੱਤਰ ਦਾ ਨਾਮ ਰਖਿਆ ਪੂਰਨ।

ਉਹਨੀਂ ਦਿਨੀਂ ਕੰਨ-ਪਾਟੇ ਜੋਗੀਆਂ ਦਾ ਬੜਾ ਜ਼ੋਰ ਸੀ। ਨਾਥ ਇਸਤ੍ਰੀ ਜਾਤ ਦੇ ਬੱਜਰ ਨਿੰਦਕ ਸਨ ਅਤੇ ਮਰਦਾਂ ਨੂੰ ਉਨ੍ਹਾਂ ਦੇ ਪ੍ਰਭਾਵ ਤੋਂ ਦੂਰ ਰਖਣਾ ਚਾਹੁੰਦੇ ਸਨ। ਉਨ੍ਹਾਂ ਦੀ ਨਜ਼ਰ ਵਿਚ ਵਿਆਹ ਕਰਾਉਣ ਦਾ ਅਰਥ ਸੀ 'ਗੀਲੀ ਲੱਕੜੀ ਕੋ ਘੁਣ ਲਾਇਆ'। ਪਰਿਵਾਰਕ ਮੋਹ-ਮਾਇਆ ਦੇ ਬੰਧਨ ਵੀ ਚਰਿਤ੍ਰ ਦੇ ਵਿਕਾਸ ਲਈ ਹਾਨੀਕਾਰਕ ਸਮਝੇ ਜਾਂਦੇ ਸਨ। ਰਾਜਾ ਸਲਵਾਨ ਆਪ ਨਾਥ ਜੋਗੀਆਂ ਦਾ ਮੁਰੀਦ ਸੀ। ਸੋ ਪੂਰਨ ਦੇ ਜਨਮ ਸਮੇਂ ਹੀ ਫ਼ੈਸਲਾ ਹੋਇਆ ਕਿ ਉਸ ਨੂੰ ਉਮਰ ਦੇ ਪਹਿਲੇ ਬਾਰਾਂ ਵਰ੍ਹੇ ਪਰਿਵਾਰ ਤੋਂ ਦੂਰ ਰਖਿਆ ਜਾਵੇ, ਉਹਨੂੰ ਕਠੋਰ ਸੰਜਮ ਵਿਚ ਪਾਲਿਆ ਜਾਵੇ ਤਾਂ ਜੁ ਬਚਪਨ ਤੋਂ ਹੀ ਉਸ ਦਾ ਮਨ ਚੰਗੀ ਤਰ੍ਹਾਂ ਸਾਧਿਆ ਜਾਵੇ। ਫ਼ੈਸਲਾ ਕਠੋਰ ਸੀ, ਪਰ ਆਪਣੇ ਪੁੱਤਰ ਦੇ ਭਲੇ ਲਈ ਰਾਜੇ ਨੇ ਜੀ ਕਰੜਾ ਕਰ ਲਿਆ ਅਤੇ:

> "ਪੂਰਨ ਇਕ ਹਨੇਰਿਉਂ ਬਾਹਰ ਆਇਆ, ਦੂਜੀ ਕੋਠੜੀ ਦੇ ਵਿਚ ਪਾ ਦਿੱਤਾ।
> ਕਾਦਰਯਾਰ ਮੀਆਂ ਪੂਰਨ ਭਗਤ ਤਾਈਂ, ਬਾਪ ਜੰਮਦਿਆਂ ਕੈਦ ਕਰਾ ਦਿੱਤਾ।"

ਨਾਥ-ਜੋਗੀਆਂ ਅਨੁਸਾਰ ਇਹ ਫ਼ੈਸਲਾ ਯੋਗ ਹੀ ਸੀ, ਪਰ ਯੋਗੀਆਂ ਦੀ ਸਾਧਨਾ ਕੁਦਰਤੀ ਨੇਮਾਂ ਦੀ ਉਲੰਘਣਾ ਕਰਦੀ ਹੈ। ਮਾਂ-ਪੁੱਤਰ ਇਕ ਦੂਜੇ ਤੋਂ ਦੂਰ ਦੂਰ ਰਹਿਣ ਤਾਂ ਉਹ ਇਕ ਦੂਜੇ ਲਈ ਇਸਤ੍ਰੀ-ਪੁਰਖ ਤੋਂ ਵਧ ਹੋਰ ਕੁਝ ਨਹੀਂ ਬਣ ਸਕਦੇ। ਜਿਹੜੇ ਪਾਸਿਉਂ ਮਨ ਨੂੰ ਉਚੇਚਾ ਹਟਕ ਕੇ ਰਖਿਆ ਜ਼ਾਵੇ, ਮਨ ਓਸੇ ਪਾਸੇ ਵਧੇਰੇ ਰੁਚਿਤ ਹੁੰਦਾ ਹੈ। ਸਲਵਾਨ ਨੇ ਆਪਣੇ ਪੁੱਤਰ ਨੂੰ ਤਾਂ ਆਪਣੀ ਮਾਂ ਤੋਂ ਦੂਰ ਕਰ ਦਿੱਤਾ, ਪਰ ਆਪਣੇ ਲਈ ਇਕ ਹੋਰ ਇਸਤ੍ਰੀ ਵਿਆਹ ਲਿਆਇਆ। ਆਪ ਰਾਜਾ ਢਲਵਾਨੀ ਵਰੇਸ ਵਿਚ ਸੀ ਤੇ ਨਵੀਂ ਵਿਆਹੁੜ ਚੜ੍ਹਦੀ ਜਵਾਨੀ ਵਿਚ ਸੀ। ਕੁਦਰਤੀ ਤੌਰ ਤੇ ਰਾਜਾ ਆਪਣੀ ਨਵੀਂ ਵਹੁਟੀ ਦੀ ਅਧੀਨਗੀ ਵਿਚ ਰਹਿੰਦਾ ਸੀ:

"ਜੀਮ ਜਾਏ ਰਾਜੇ ਸਲਵਾਨ ਆਂਦੀ, ਇਕ ਇਸਤ੍ਰੀ ਹੋਰ ਵਿਆਹ ਕੇ ਜੀ ।
ਉਹਦੀ ਜਾਤ ਚਮਿਆਰੀ ਤੇ ਨਾਂ ਲੂਣਾ, ਘਰ ਆਈ ਸੀ ਈਨ ਮਨਾ ਕੇ ਜੀ ।"

ਪੂਰਨ ਭੋਰੇ ਵਿਚ ਪਲਦਾ ਰਿਹਾ ਤੇ ਸਲਵਾਨ ਨਵੀਂ ਔਰਤ ਨਾਲ ਰੰਗ ਰਲੀਆਂ ਵਿਚ ਰੁੱਝਾ ਰਿਹਾ । ਪਿਉ ਪੁੱਤਰ ਵਿਚ ਨਾ ਮੋਹ ਦਾ ਰਿਸ਼ਤਾ ਕਾਇਮ ਹੋਇਆ ਨਾ ਆਦਰ ਸਤਿਕਾਰ ਦਾ । ਦੋਵੇਂ ਇਕ ਦੂਜੇ ਲਈ ਅਜਨਬੀ ਸਨ, ਦੋਹਾਂ ਦੇ ਸ਼ੌਕ ਇਕ ਦੂਜੇ ਤੋਂ ਵੱਖਰੇ ਸਨ । ਬਾਰਾਂ ਵਰ੍ਹੇ ਬੀਤੇ, ਤਾਂ ਪੂਰਨ ਭੋਰੇ ਵਿਚੋਂ ਬਾਹਰ ਨਿਕਲਿਆ । ਸਭ ਤੋਂ ਪਹਿਲਾਂ ਉਹ ਆਪਣੇ ਬਾਪ ਦੀ ਕਚਹਿਰੀ ਪਹੁੰਚਿਆ ਅਤੇ ਨਮਸਕਾਰ ਕੀਤੀ । ਏਨੀ ਦੇਰ ਬਾਅਦ ਪਿਉ ਪੁੱਤਰ ਇਕ ਦੂਜੇ ਦੇ ਆਹਮੋ-ਸਾਹਮਣੇ ਹੋਏ ਸਨ । ਦੋਵੇਂ ਆਪੋ ਆਪਣੀ ਜਾਚ ਮੁਤਾਬਕ ਇਕ ਦੂਜੇ ਨਾਲ ਆਪਣੀ ਜਾਣ-ਪਛਾਣ ਕਰਾਉਣ ਲੱਗੇ । ਇਸਤ੍ਰੀ-ਸੁੱਖ ਦੇ ਸ਼ੌਕੀ ਰਾਜੇ ਨੇ ਕਿਹਾ, "ਮੇਰੇ ਪੁੱਤਰ ਦਾ ਵਿਆਹ ਅੱਜ ਹੀ ਹੋਣਾ ਚਾਹੀਦਾ ਹੈ ।" ਪਰ, ਜਤ-ਸਤ ਦੀ ਸਿੱਖਿਆ ਵਿਚ ਪ੍ਰਪੱਕ ਪੂਰਨ ਨੇ ਕਿਹਾ: "ਵਿਆਹ ਦੀਆਂ ਬੇੜੀਆਂ ਪਾ ਕੇ ਮੈਨੂੰ ਰੱਬ ਦੇ ਨਾਂ ਤੋਂ ਦੂਰ ਨਾ ਕਰੋ ।" ਭਗਤਾਂ ਅਤੇ ਸੰਸਾਰੀਆਂ ਦਾ ਮੇਲ ਮੁਸ਼ਕਲ ਹੀ ਹੁੰਦਾ ਹੈ । ਦੋ ਜੀਵਨ-ਜਾਚਾਂ ਇਕ ਦੂਜੇ ਨਾਲ ਟਕਰਾ ਗਈਆਂ:

"ਦਾਲ ਦੱਸਦਾ ਪੁੱਛਦਾ ਲਾਗੀਆਂ ਨੂੰ, ਸਲਵਾਨ ਰਾਜਾ ਉਥੇ ਗੱਜ ਕੇ ਜੀ ।
ਪੂਰਨ ਭਗਤ ਦਾ ਢੂੰਡਣਾ ਥਾਉਂ ਕੋਈ, ਜਿੱਥੇ ਚਲ ਢੁੱਕਾਂ ਦਿਨ ਅੱਜ ਦੇ ਜੀ ।
ਜ਼ਾਲ ਜ਼ਰਾ ਨਾ ਸੰਗਦਾ ਬਾਪ ਕੋਲੋਂ, ਕਹਿੰਦਾ ਬਾਬਲਾ ਪੁੱਤ ਵਿਆਹ ਨਾਹੀਂ ।
ਜੇਹੜੇ ਸ਼ੌਕ ਲਈ ਲੋਕ ਵਿਆਹ ਕਰਦੇ, ਅਜੇ ਉਹ ਮੇਰੇ ਮਨ ਚਾਅ ਨਾਹੀਂ ।
ਮੇਰਾ ਭੌਰ ਸੈਲਾਨੀ ਹੈ ਨਿਤ ਰਹਿੰਦਾ, ਬੰਨ੍ਹ ਬਾਬਲਾ ਬੇੜੀਆਂ ਪਾ ਨਾਹੀਂ ।
ਕਾਦਰਯਾਰ ਆਖੇ ਪੂਰਨ ਬਾਪ ਤਾਈਂ, ਮੈਥੋਂ ਰੱਬ ਦਾ ਨਾਂ ਭੁਲਾ ਨਾਹੀਂ ।"

ਰਾਜ ਦਰਬਾਰ ਵਿਚ ਰਾਜਾ-ਪਿਉ ਤੇ ਭਗਤ-ਪੁੱਤਰ ਇਕ ਦੂਜੇ ਨਾਲ ਜਿਵੇਂ ਖਹਿਬੜ ਪਏ । ਰਾਜਾ ਮੋੜਵੀਂ ਗੱਲ ਸੁਣਨ ਦਾ ਆਦੀ ਨਹੀਂ ਸੀ । ਇਕ ਵਾਰ ਤਾਂ ਵਜ਼ੀਰ ਵੀ ਡੋਲ ਗਿਆ ਕਿਤੇ ਰਾਜਾ ਆਪਣੇ ਪੁੱਤਰ ਦੇ ਵਿਰੁਧ ਕੋਈ ਹੁਕਮ ਨਾ ਸੁਣਾ ਦੇਵੇ । ਉਸ ਨੇ ਰਾਜਕੁਮਾਰ ਦੇ ਭੋਲਪੁਣੇ ਦੀ ਗੱਲ ਛੇੜ ਕੇ ਰਾਜੇ ਦਾ ਜੀ ਠਹੁਰੇ ਕੀਤਾ । ਰਾਜੇ ਨੇ ਕੁਝ ਨੌਕਰ ਚਾਕਰ ਪੂਰਨ ਦੇ ਨਾਲ ਕੀਤੇ ਤੇ ਹੁਕਮ ਕੀਤਾ ਕਿ ਪੂਰਨ ਜਾ ਕੇ ਆਪਣੀਆਂ ਮਾਵਾਂ ਨੂੰ ਮੱਥਾ ਟੇਕੇ ।

ਜੋਗ-ਵਿੱਦਿਆ ਵਿਚ ਪਰਬੀਨ ਪੂਰਨ ਨੂੰ ਨਾ ਰਾਜ-ਦਰਬਾਰ ਦੇ ਵਰਤ-ਵਰਤਾਰੇ ਦੀ ਵਾਕਫ਼ੀ ਸੀ, ਨਾ ਰਾਜ-ਮਹਿਲ ਦੇ ਰੰਗ-ਢੰਗ ਦੀ । ਸਭ ਤੋਂ ਪਹਿਲਾਂ ਮਹਿਲ ਮਤੇਈ ਲੂਣਾ ਦਾ ਸੀ ਜਿਸ ਨੂੰ ਚੰਮ-ਰਸ ਤੋਂ ਛੁੱਟ ਗ੍ਰਿਹਸਤ ਜੀਵਨ ਦੇ ਕਿਸੇ ਹੋਰ ਵੇਰਵੇ ਦੀ ਖ਼ਬਰ ਨਹੀਂ ਸੀ । ਉਹਦੀ ਗੋਦ ਅਜੇ ਬਾਲ ਨਹੀਂ ਸੀ ਖੇਡਿਆ । ਨਾ ਧੀ ਨਾ ਪੁੱਤਰ, ਖ਼ਾਵੰਦ ਦੇ ਚਾਅ ਮਲ੍ਹਾਰ ਤੋਂ ਛੁੱਟ ਉਸ ਕੁਝ ਨਹੀਂ ਸੀ ਡਿੱਠਾ । ਖ਼ਾਵੰਦ ਤੋਂ ਬਿਨਾਂ ਕਿਸੇ ਮਰਦ ਨੇ ਕਦੇ ਉਸ ਦੇ ਮਹਿਲੀਂ ਪੈਰ ਨਹੀਂ ਸੀ ਪਾਇਆ । ਉਸ ਦੇ ਭਾਣੇ ਸਾਰੇ

ਮਰਦ ਇਕੋ ਜੇਹੇ ਹੁੰਦੇ ਹਨ। ਉਹ ਬਹੁਤੀ ਪੜ੍ਹੀ ਲਿਖੀ ਨਹੀਂ ਸੀ। ਧਰਮ ਕਰਮ ਦੀ ਵਿੱਦਿਆ ਤੋਂ ਵੀ ਉਹ ਕੋਰੀ ਸੀ। ਉਸ ਨੇ ਰਾਜਕੁਮਾਰ ਨੂੰ ਵੇਖਿਆ ਤਾਂ 'ਉਹਦੀ ਸਾਬਤੀ ਦੀ ਦਿਲੋਂ ਲੱਜ ਟੁੱਟੀ।' ਪੂਰਨ ਨੇ ਉਹਨੂੰ ਮਾਂ ਆਖ ਕੇ ਬੁਲਾਇਆ ਤਾਂ ਉਹਦੀ ਦੇਹ ਕੰਬ ਗਈ। ਉਹਨੂੰ ਤਾਂ ਅਜੇ ਪਹਿਲੜਾ ਬੂਰ ਵੀ ਨਹੀਂ ਸੀ ਪਿਆ। ਨਾਲੇ, ਆਪਣੀ ਸੌਂਕਣ ਦੇ ਪੁੱਤਰ ਨੂੰ ਆਪਣਾ ਪੁੱਤਰ ਕਿਵੇਂ ਮੰਨ ਲੈਂਦੀ। ਪੂਰਨ ਦੇ ਮੂੰਹੋਂ ਆਪਣੇ ਲਈ ਮਾਂ ਦਾ ਲਫ਼ਜ਼ ਮਤੇਈ ਨੂੰ ਅਸਲੋਂ ਓਪਰਾ ਲੱਗਾ, ਜਿਵੇਂ ਹੋਣੀ ਉਸ ਨਾਲ ਟਿਚਕਰ ਕਰ ਰਹੀ ਹੋਵੇ।

ਲੂਣਾ ਤਾਂ ਰਾਜੇ ਉਪਰ ਵੀ ਹੁਕਮ ਚਲਾਉਣਾ ਗਿੱਝੀ ਹੋਈ ਸੀ। ਰਾਜਕੁਮਾਰ ਭਲਾ ਕਿਸ ਦੇ ਪਾਣੀਹਾਰ ਸੀ। ਉਸ ਨੇ ਠੇਠ ਜਿਸਮ ਦੀ ਬੋਲੀ ਦੀ ਗੱਲ ਕੀਤੀ :

"ਜ਼ੋਇ ਜ਼ਾਹਰਾ ਆਖਦੀ ਸ਼ਰਮ ਕੇਹੀ, ਮਾਈ ਮਾਈ ਨਾ ਰਾਜਿਆ ਆਖ ਮੈਨੂੰ।
ਕੁਖੋਂ ਰੱਖ ਨਾ ਜੰਮਿਓਂ ਜਾਇਓਂ ਵੇ, ਮਾਈ ਆਖਦਾ ਏਂ ਕਿਹੜੇ ਸਾਕ ਮੈਨੂੰ।"

ਪੂਰਨ ਤੇ ਲੂਣਾ ਦੋ ਵੱਖੋ ਵੱਖਰੇ ਸੁਰਾਂ ਵਿਚ ਬੋਲ ਉਚਾਰ ਰਹੇ ਸਨ। ਇਕ ਦੇ ਲਈ ਜ਼ਿੰਦਗੀ ਦਾ ਆਦਿ ਤੇ ਅੰਤ ਭੋਗ ਸੀ ਤੇ ਦੂਜੇ ਲਈ ਜੀਵਨ ਦਾ ਇਕੋ ਇਕ ਮਨੋਰਥ ਸੀ ਜੋਗ। ਦੋਵੇਂ ਇਕ ਦੂਜੇ ਦੇ ਸੱਚ ਨੂੰ ਸਮਝਣ ਤੋਂ ਅਸਮਰਥ ਸਨ। ਅਸਲ ਵਿਚ ਰਾਜ-ਘਰਾਣੇ ਦੀ ਰਹਿਣੀ-ਬਹਿਣੀ ਨੇ ਪੂਰਨ ਤੇ ਲੂਣਾ ਦੋਹਾਂ ਨੂੰ ਹੀ ਜ਼ਿੰਦਗੀ ਤੋਂ ਵਿਛੋੜ ਸੁਟਿਆ ਸੀ। ਜ਼ਿੰਦਗੀ ਤੋਂ ਟੁੱਟੇ ਹੋਏ ਦੋ ਜਣੇ ਇਕ ਦੂਜੇ ਨਾਲ ਅਜਨਬੀਆਂ ਵਾਲਾ ਵਿਹਾਰ ਕਰ ਰਹੇ ਸਨ। ਪੂਰਨ ਨੇ ਆਖਿਆ:

"ਜਿਸ ਦੀ ਇਸਤ੍ਰੀ ਤੂੰ ਉਹ ਹੈ ਬਾਪ ਮੇਰਾ,
ਤੇਰੇ ਸ਼ਿਕਮ ਹੀ ਜੰਮਿਆ ਜਾਣ ਮਾਏ।"

ਲੂਣਾ ਨੇ ਇਹ ਸੁਣਿਆ ਤਾਂ ਜਿਵੇਂ ਉਸ ਦੇ ਲੂੰ ਲੂੰ ਵਿਚ ਜ਼ਹਿਰ ਸਿੰਜਰ ਗਿਆ। ਉਹਨੂੰ ਪੂਰਨ ਜ਼ਹਿਰ ਵਰਗਾ ਲੱਗਦਾ ਸੀ ਤੇ ਪਿਆਰਾ ਵੀ। ਉਹ ਪੂਰਨ ਨੂੰ ਭੋਗਣਾ ਚਾਹੁੰਦੀ ਸੀ ਤੇ ਜੇ ਇਹ ਮੌਕਾ ਨਾ ਮਿਲੇ ਤਾਂ ਉਸ ਨੂੰ ਜ਼ਿੰਦਗੀ ਵਿਚੋਂ ਹੀ ਖ਼ਾਰਜ ਕਰ ਦੇਣ ਤੇ ਤੁਲ ਗਈ। ਉਸ ਨੇ ਇਕੋ ਸਾਹੇ ਆਪਣੇ ਪਿਆਰ ਤੇ ਨਫ਼ਰਤ ਦਾ ਪ੍ਰਗਟਾਵਾ ਕਰਦੇ ਹੋਏ ਕਿਹਾ :

"ਕਾਫ਼ ਕਤਲ ਕਰਾਊਂਗੀ ਪੂਰਨਾ ਵੇ, ਆਖੇ ਲਗ ਜਾ ਜੇ ਭਲਾ ਚਾਹੁਨਾ ਏਂ।
ਝੋਲੀ ਅੱਡ ਕੇ ਖੜੀ ਮੈਂ ਪਾਸ ਤੇਰੇ, ਹੈਂਸਿਆਰਿਆ ਖ਼ੈਰ ਨਾ ਪਾਉਨਾ ਏਂ।"

ਲੂਣਾ ਨੇ ਗੱਲ ਦੋ ਟੁੱਕ ਮੁਕਾ ਦਿਤੀ। ਪੂਰਨ ਨੂੰ ਜਾਨ ਲੋੜੀਂਦੀ ਹੈ ਤਾਂ ਜਿਸਮ ਦੇ ਰਾਹ ਚੱਲੇ, ਨਹੀਂ ਤਾਂ ਜਿਸਮ ਤੋਂ ਵਾਂਝਿਆ ਜਾਵੇ। ਪਰ ਪੂਰਨ ਜਿਸਮ ਨਾਲ ਨਹੀਂ,

ਧਰਮ ਨਾਲ ਜੀਊਣਾ ਚਾਹੁੰਦਾ ਸੀ। ਉਹ ਧਰਮ ਰਖ ਕੇ ਜੀਊਣਾ ਚਾਹੁੰਦਾ ਸੀ, ਧਰਮ ਗਵਾ ਕੇ ਨਹੀਂ:

"ਅੱਖੀਂ ਪਰਤ ਕੇ ਨਜ਼ਰ ਨ ਮੂਲ ਕਰਸਾਂ, ਐਪਰ ਸੂਲੀ ਤੇ ਚੜ੍ਹਨ ਕਬੂਲ ਕਰਸਾਂ।
ਕੰਨੀ ਖਿੱਚ ਕੇ ਅੰਦਰੋਂ ਬਾਹਰ ਆਇਆ, ਆਖੇ ਧਰਮ ਗਵਾਇ ਕੇ ਨਾਂਹ ਮਰਸਾਂ।"

ਜਿਸ ਕਿਸੇ ਵੀ ਸਭ ਤੋਂ ਪਹਿਲਾਂ ਧਰਮ ਦਾ ਸੰਬੰਧ ਮੌਤ ਨਾਲ ਜੋੜਿਆ ਸੀ, ਉਹ ਨਿਸਚੇ ਹੀ ਦੀਰਘ ਦ੍ਰਿਸ਼ਟੀ ਵਾਲਾ ਬੰਦਾ ਹੋਵੇਗਾ। ਧਰਮ ਦੇ ਰਸਤੇ ਵਿਚ ਜੇ ਮੌਤ ਨਾ ਆਵੇ ਤਾਂ ਸਮਝੋ ਧਰਮ ਦੰਭੀ ਹੈ। ਪੂਰਨ ਜਿਸ ਰਾਜ-ਮਹਿਲੋਂ ਕੰਨੀ ਖਿਚ ਕੇ ਬਾਹਰ ਚਲਾ ਆਇਆ ਸੀ, ਓਸੇ ਥਾਵੇਂ ਹੀ ਉਸ ਦੀ ਮੌਤ ਦਾ ਹੁਕਮ ਸਾਦਰ ਕੀਤਾ ਗਿਆ। ਲੂਣਾ ਨੂੰ ਪਿੱਠ ਦੇ ਕੇ ਪੂਰਨ ਐਸ਼ ਮਹੱਲੋਂ ਪਰਤ ਆਇਆ, ਤਾਂ ਰਾਜੇ ਦੀ ਚਹੇਤੀ ਨੇ ਆਪਣਾ ਹਾਰ ਸ਼ਿੰਗਾਰ ਲਾਹ ਕੇ ਪਰ੍ਹਾਂ ਸੁੱਟ ਦਿਤਾ। ਮੈਲੇ ਕੱਪੜੇ ਪਾ ਲਏ, ਮੀਢੀਆਂ ਖੋਲ੍ਹ ਦਿੱਤੀਆਂ। ਰਾਤ ਪਿਆਂ ਸ਼ੌਂਕੀ ਰਾਜਾ ਐਸ਼-ਮਹੱਲ ਵਲ ਆਇਆ ਤਾਂ ਮਹੱਲ ਦਾ ਓਪਰਾ ਜੇਹਾ ਰੰਗ-ਢੰਗ ਵੇਖ ਕੇ ਹੈਰਾਨ ਰਹਿ ਗਿਆ। ਸ਼ਮ੍ਹਾਂਦਾਨ ਅਣਜਗੇ ਪਏ ਸਨ, ਤੇ ਲੂਣਾ ਹਨੇਰੇ ਕਮਰੇ ਵਿਚ ਅਲਾਣੀ ਸੇਜ ਤੇ ਲੰਮੀ ਪਈ ਸੀ। ਉਸ ਦੇ ਗਹਿਣੇ ਕੱਪੜੇ ਉੱਘੜ-ਦੁਘੜ ਪਏ ਸਨ। ਰਾਜੇ ਨੇ ਰਾਣੀ ਦੀ ਸੁੱਖ ਸਾਂਦ ਪੁੱਛੀ ਤਾਂ ਉਹ ਫੁਟ ਫੁਟ ਰੋ ਪਈ। ਉਸ ਨੇ ਰਾਜੇ ਨੂੰ ਆਪਣੀਆਂ ਟੁੱਟੀਆਂ ਵੰਗਾਂ ਤੇ ਪਾਟੀ ਚੁੰਨੀ ਵਿਖਾਈ ਤੇ ਪੂਰਨ ਦਾ ਨਾਂ ਲੈ ਕੇ ਕੁਝ ਕਹਿਣ ਹੀ ਲੱਗੀ ਸੀ ਕਿ ਰਾਜਾ ਗੁੱਸੇ ਨਾਲ ਕੰਬ ਉਠਿਆ। ਰਾਜ ਦਰਬਾਰ ਵਿਚ ਵੀ ਰਾਜੇ ਨੂੰ ਆਪਣੇ ਪੁੱਤਰ ਦੀ ਬੇਬਾਕ ਗੱਲ ਬਾਤ ਚੰਗੀ ਨਹੀਂ ਸੀ ਲੱਗੀ। ਰਾਜ-ਮਹਿਲ ਵਿਚ ਹੀ ਨਹੀਂ, ਰਾਜੇ ਦੇ ਮਨ ਵਿਚ ਵੀ ਹਨੇਰਾ ਵਿਆਪ ਗਿਆ। ਉਸ ਨੂੰ ਅੰਦਰ ਬਾਹਰ ਕਿਤੇ ਚਾਨਣ ਵਿਖਾਈ ਨਹੀਂ ਸੀ ਦੇਂਦਾ। ਉਸ ਨੇ ਫ਼ੌਰਨ ਜੱਲਾਦਾਂ ਨੂੰ ਸੱਦ ਬੁਲਾਇਆ ਅਤੇ ਹਨੇਰੇ ਐਸ਼ ਮਹਿਲ ਵਿਚ ਬੈਠੇ ਬੈਠੇ ਹੀ ਆਪਣੇ ਪੁੱਤਰ ਦੀ ਮੌਤ ਦਾ ਹੁਕਮ ਸੁਣਾ ਦਿਤਾ। ਐਸ਼--ਪ੍ਰਸਤੀ ਤੇ ਸੰਗਦਿਲੀ ਦਾ ਚੋਲੀ ਦਾਮਨ ਦਾ ਸਾਥ ਹੈ। ਰਾਜੇ ਨੇ ਜਿਵੇਂ ਪੁੱਤਰ ਨੂੰ ਕਤਲ ਕਰਵਾ ਕੇ ਆਪਣੀ ਐਸ਼ ਦੇ ਸਾਧਨ ਨੂੰ ਖ਼ੁਸ਼ ਰਖਣਾ ਚਾਹਿਆ।

ਸਵੇਰੇ ਲਹੂ ਲੁਹਾਨ ਸੂਰਜ ਉਦੈ ਹੋਇਆ। ਸੂਰਜ ਨੂੰ ਅਰਘ ਚੜ੍ਹਾਉਣ ਵੇਲੇ ਰਾਜ-ਬ੍ਰਾਹਮਣ ਦਾ ਹੱਥ ਵੀ ਡੋਲ ਗਿਆ। ਬਾਜ਼ਾਰ ਵਿਚ ਦੁਕਾਨਾਂ ਨਾ ਖੁੱਲ੍ਹੀਆਂ। ਲੋਕਾਂ ਆਪਣੇ ਬੂਹੇ ਬਾਰੀਆਂ ਬੰਦ ਰਖੇ। ਪੂਰਨ ਸੁੰਞੇ ਗਲੀ-ਬਾਜ਼ਾਰਾਂ ਵਿਚੋਂ ਲੰਘਦਾ ਮੌਤ ਵਲ ਤੁਰਿਆ ਜਾ ਰਿਹਾ ਸੀ। ਅੱਗੇ ਅੱਗੇ ਖ਼ਾਮੋਸ਼ ਅਡੋਲ ਪੂਰਨ ਪਿਛੇ ਪਿਛੇ ਸਹਿਮੇ ਸੁੰਗੜੇ ਹੋਏ ਜੱਲਾਦ ਤੇ ਉਨ੍ਹਾਂ ਦੇ ਪਿਛੇ ਨੰਗੇ ਪੈਰ, ਨੰਗੇ ਸਿਰ ਕੀਰਨੇ ਪਾਉਂਦੀ ਮਾਂ ਇੱਛਰਾਂ। ਸਾਰੇ ਸ਼ਹਿਰ ਵਿਚ ਕੋਈ ਹਾ ਦਾ ਨਾਅਰਾ ਮਾਰਨ ਵਾਲਾ ਨਹੀਂ ਸੀ। ਰਾਜਤੰਤਰ ਹਰ ਕਿਸੇ ਨੂੰ ਭੋਰੇ ਪਾਈ ਰਖਦਾ ਹੈ।

ਰਾਜੇ ਦਾ ਹੁਕਮ ਸੀ ਕਿ ਪੂਰਨ ਨੂੰ ਤਸੀਹੇ ਦੇ ਮਾਰਿਆ ਜਾਵੇ। ਉਸ ਦੇ ਹੱਥ ਵੱਢ ਦਿਤੇ ਜਾਣ ਤੇ ਉਸ ਨੂੰ ਖੂਹ ਵਿਚ ਲਟਕਾ ਦਿਤਾ ਜਾਵੇ। ਇਕ ਤਾਂ ਜੋ ਕੋਈ

ਉਸ ਨੂੰ ਵੇਖੇ ਉਸ ਨੂੰ ਵੀ ਇਬਰਤ ਹੋਵੇ ਤੇ ਦੂਜਾ ਮਰਨ ਵਾਲਾ ਵੀ ਸਿਸਕ ਸਿਸਕ ਕੇ ਮਰੇ। ਰਾਜੇ ਸਿਰਫ਼ ਸਜ਼ਾਵਾਂ ਹੀ ਨਹੀਂ ਸਨ ਦੇਂਦੇ, ਸਜ਼ਾ ਦਾ ਸੁਆਦ ਵੀ ਲੈਂਦੇ ਸਨ। ਤਸੀਹਾ ਜਿੰਨਾ ਕਰੜਾ, ਰਾਜਿਆਂ ਨੂੰ ਓਨਾ ਵਧ ਸੁਆਦ। ਜੱਲਾਦਾਂ ਨੇ ਰਾਜੇ ਨੂੰ ਆ ਕੇ ਦੱਸਿਆ ਕਿ ਅਸਾਂ ਤੇਰਾ ਹੁਕਮ ਹਰਫ਼ ਬ ਹਰਫ਼ ਤੋੜ ਚਾੜ੍ਹ ਦਿਤਾ ਹੈ; ਪੂਰਨ ਦੇ ਹੱਥ ਵੱਢ ਦਿਤੇ ਹਨ ਅਤੇ ਉਸ ਨੂੰ ਕਿਸੇ ਵੀਰਾਨ ਖੂਹ ਵਿਚ ਲਟਕਾ ਦਿਤਾ ਹੈ। ਪਰ ਸਾਰਾ ਸ਼ਹਿਰ ਤ੍ਰਾਸ ਤ੍ਰਾਸ ਕਰ ਉਠਿਆ। ਕੋਈ ਜਣਾ ਪੂਰਨ ਦੀ ਜਾਨ ਬਚਾ ਨਹੀਂ ਸੀ ਸਕਦਾ। ਸ਼ਾਇਦ ਇਸੇ ਲਈ ਕੋਈ ਜਣਾ ਉਸ ਨੂੰ ਸਹਿਕਦੇ ਨੂੰ ਵੇਖਣ ਵੀ ਨਾ ਗਿਆ। ਪੂਰਨ ਦੀ ਤਕਦੀਰ, ਪਹਿਲਾਂ ਮਾਂ ਦਾ ਗਰਭ, ਫੇਰ ਪਿਉ ਦਾ ਬਖ਼ਸ਼ਿਆ ਭੋਰਾ ਤੇ ਹੁਣ ਮਤੇਈ ਦੀ ਕਿਰਪਾ ਦਾ ਫਲ ਖੂਹ। ਇਕ ਹਨੇਰੇ ਤੋਂ ਬਾਅਦ ਦੂਜਾ ਹਨੇਰਾ ਤੇ ਫੇਰ ਤੀਜਾ ਹਨੇਰਾ। ਤਸੀਹੇ ਦੀ ਅੱਗ ਨੇ ਉਸ ਦੇ ਅੰਦਰ ਦੀ ਜੋਤ ਹੋਰ ਤਿੱਖੀ ਕਰ ਦਿਤੀ।

ਕੁਝ ਚਿਰ ਪਾ ਕੇ ਓਸੇ ਖੂਹ ਤੇ ਨਾਥ ਜੋਗੀਆਂ ਦਾ ਡੇਰਾ ਆਣ ਲੱਥਾ। ਵਰ੍ਹਿਆਂ ਦੇ ਅਣਵਰਤੇ, ਬੜ੍ਹਕ ਮਾਰਦੇ ਪਾਣੀ ਵਿਚ ਡੋਲ ਸੁੱਟਿਆ ਗਿਆ ਤਾਂ ਖੂਹ ਬੰਦੇ ਵਾਂਗ ਬੋਲਦਾ ਪ੍ਰਤੀਤ ਹੋਇਆ — ਸ਼ੁਕਰ ਹੈ ਏਨੇ ਚਿਰ ਬਾਅਦ ਕਿਸੇ ਨੇ ਮੇਰੀ ਖ਼ਬਰ ਸੁਰਤ ਲਈ ਹੈ, ਪਹਿਲਾਂ ਤਾਂ ਜੋਗੀ ਡਰ ਗਏ। ਲੱਗਾ ਜਿਵੇਂ ਇਹ ਖੂਹ ਨਹੀਂ, ਭੂਤਾਂ ਦਾ ਡੇਰਾ ਹੈ। ਪਰ ਡੇਰੇ ਦੇ ਮੁਖੀ ਗੁਰੂ ਗੋਰਖ ਨਾਥ ਨੇ ਨੀਝ ਲਾ ਕੇ ਵੇਖਿਆ। ਅੰਦਰ ਕੋਈ ਪਰੇਤ ਨਹੀਂ, ਬੰਦਾ ਲਟਕ ਰਿਹਾ ਸੀ। ਗੁਰੂ ਦੇ ਹੁਕਮ ਨਾਲ ਜੋਗੀਆਂ ਨੇ ਲਟਕਦੇ ਬੰਦੇ ਨੂੰ ਬਾਹਰ ਕੱਢਿਆ। ਕਹਿੰਦੇ ਨੇ ਉਸ ਦੇ ਹੱਥ ਨੌਂ ਬਰ ਨੌਂ ਸਨ। ਕੀ ਗੁਰੂ ਦੀ ਕਿਰਪਾ ਨਾਲ ਹੱਥ ਮੁੜ ਕੇ ਉਗ ਆਏ ? ਜਾਂ, ਜੱਲਾਦਾਂ ਨੇ ਹੀ ਰਾਜੇ ਦਾ ਹੁਕਮ ਅੱਧ ਪਚੱਧਾ ਪਾਲਿਆ ਸੀ ? ਪੂਰਨ ਦੇ ਭਾਣੇ ਤਾਂ ਹੱਥ ਹੀ ਨਹੀਂ, ਉਸ ਦੇ ਸਾਰੇ ਅੰਗ ਹੀ ਨਕਾਰਾ ਹੋ ਚੁੱਕੇ ਸਨ। ਉਸ ਨੂੰ ਅਪਣਾ ਸਰੀਰ ਅਣਵਰਤੇ, ਬੜ੍ਹਕ ਮਾਰਦੇ ਪਾਣੀ ਵਾਂਗ ਬੁੱਸਿਆ ਬੁੱਸਿਆ ਪ੍ਰਤੀਤ ਹੁੰਦਾ ਸੀ। ਉਸ ਨੇ ਆਪਣੀ ਦੇਹੀ ਨੂੰ ਕਦੇ ਕਿਸੇ ਕੰਮ ਵਿਚ ਵਰਤਿਆ ਨਹੀਂ ਸੀ। ਖੂਹ ਵਿਚੋਂ ਬਾਹਰ ਨਿਕਲ ਕੇ ਪੂਰਨ ਗੁਰੂ ਗੋਰਖ ਨਾਥ ਦੇ ਚਰਨੀਂ ਢਹਿ ਪਿਆ ਤੇ ਉਸ ਪਾਸੋਂ ਦੀਖਿਆ ਮੰਗੀ।

ਗੁਰੂ ਬੜੀ ਮੁਸ਼ਕਲ ਨਾਲ ਹੀ ਦੀਖਿਆ ਦੇਂਦੇ ਹਨ। ਪਹਿਲੋਂ ਚੇਲੇ ਦੀ ਪਰੀਖਿਆ ਜ਼ਰੂਰੀ ਸੀ। ਪਰ ਪੂਰਨ ਤਾਂ ਬੜੀ ਕਰੜੀ ਪਰੀਖਿਆ ਦੇ ਚੁੱਕਾ ਸੀ। ਉਸ ਦੇ ਭਾਣੇ ਮਾਂ-ਬਾਪ ਤੇ ਦੁਨੀਆ ਦੇ ਮੋਹ ਪਿਆਰ ਮਰ ਮੁਕ ਚੁੱਕੇ ਸਨ। ਗੁਰੂ ਨੇ ਉਸ ਨੂੰ ਦੀਖਿਆ ਦੇ ਦਿਤੀ, ਪੂਰਨ ਦੇ ਕੰਨ ਪਾੜ ਕੇ ਮੁੰਦਰਾਂ ਪਾ ਦਿਤੀਆਂ। ਪਰ, ਇਕ ਇਮਤਿਹਾਨ ਅਜੇ ਬਾਕੀ ਸੀ। ਪੂਰਨ ਕਾਮਨੀ ਇਸਤ੍ਰੀ ਦੇ ਚਲਿਤਰ ਵਿਚੋਂ ਬਚ ਨਿਕਲਿਆ ਸੀ, ਅਜੇ ਪ੍ਰੇਮਨੀ ਇਸਤ੍ਰੀ ਦੇ ਪਿਆਰ-ਜਾਲ ਵਿਚੋਂ ਬਚ ਨਿਕਲਣਾ ਬਾਕੀ ਸੀ।

ਅਗਲੇ ਦਿਨ ਪੂਰਨ ਗਲ ਵਿਚ ਬਗਲੀ ਪਾ ਕੇ ਨਾਲ ਦੇ ਸ਼ਹਿਰ ਵਿਚ ਭਿੱਛਿਆ ਲਈ ਗਿਆ। ਇਕ ਪਾਸੇ ਉਹਦੇ ਪਿਤਾ ਦਾ ਸ਼ਹਿਰ ਸੀ ਜਿਸ ਪਾਸੇ ਜਾਣ ਦੇ ਸਾਰੇ ਰਾਹ ਪੂਰਨ ਲਈ ਬੰਦ ਸਨ; ਦੂਜੇ ਪਾਸੇ ਰਾਣੀ ਸੁੰਦਰਾਂ ਦੀ ਰਾਜਧਾਨੀ ਸੀ ਜਿਥੇ ਰਾਜ ਕਾਜ ਦਾ ਸਾਰਾ ਕੰਮ ਇਸਤ੍ਰੀਆਂ ਦੇ ਹੱਥ ਸੀ। ਪੂਰਨ ਪਹਿਲਾਂ ਹੀ ਇਸਤ੍ਰੀ ਦਾ ਡੰਗਿਆ

ਹੋਇਆ ਸੀ । ਪਰ ਭਿੱਛਿਆ ਤਾਂ ਮੰਗ ਕੇ ਲਿਆਉਣੀ ਹੀ ਸੀ । ਉਸ ਨੇ ਪਿਤਾ ਦੇ ਸ਼ਹਿਰ ਜਾਣ ਨਾਲੋਂ ਕਿਸੇ ਅਜਨਬੀ ਇਸਤ੍ਰੀ ਦੇ ਸ਼ਹਿਰ ਜਾਣਾ ਪਸੰਦ ਕੀਤਾ । ਇਸਤ੍ਰੀ ਜੋਗੀ ਦੀ ਪ੍ਰੀਖਿਆ ਹੈ ।

ਰਾਣੀ ਸੁੰਦਰਾਂ ਲੋਹੜੇ ਦੀ ਸੋਹਣੀ, ਤੇ ਭਰ ਜਵਾਨ ਸੀ, ਪਰ ਉਸ ਨੂੰ ਆਪਣੇ ਰੂਪ ਅਤੇ ਜੋਬਨ ਤੇ ਇੰਨਾ ਗਰਬ ਨਹੀਂ ਸੀ ਜਿੰਨਾ ਆਪਣੇ ਜਤ ਸਤ ਉਪਰ । ਪੂਰਨ ਨੇ ਰਾਣੀ ਸੁੰਦਰਾਂ ਦੇ ਰਾਜ ਦੁਆਰੇ ਜਾ ਅਲਖ ਜਗਾਈ । ਹੁਣ ਸੁੰਦਰਾਂ ਅਤੇ ਪੂਰਨ ਦੋਹਾਂ ਦੀ ਪਰਖ ਦਾ ਵੇਲਾ ਸੀ । ਰਾਣੀ ਦੀਆਂ ਗੋਲੀਆਂ ਖ਼ੈਰ ਪਾਉਣ ਆਈਆਂ ਤੇ ਪੂਰਨ ਦਾ ਰੂਪ ਵੇਖ ਕੇ ਡੰਗੀਆਂ ਗਈਆਂ । ਉਹ ਡੌਰ ਭੌਰ ਪਿਛਾਂਹ ਪਰਤ ਗਈਆਂ । ਤੇ ਜਾ ਸੁੰਦਰਾਂ ਨੂੰ ਦੱਸਿਆ ਕਿ ਅਜਿਹੇ ਰੂਪਵਾਨ ਜੋਗੀ ਨੂੰ ਖ਼ੈਰ ਤਾਂ ਕਿਸੇ ਰਾਣੀ ਦੇ ਹੱਥੋਂ ਹੀ ਮਿਲਣੀ ਚਾਹੀਦੀ ਹੈ । ਸ਼ਾਇਦ ਕਰੜਾ ਸੰਜਮ ਭੋਗ ਭੋਗ ਕੇ ਸੁੰਦਰਾਂ ਦੀਆਂ ਗੋਲੀਆਂ ਬਾਂਦੀਆਂ ਵੀ ਅੱਕ ਗਈਆਂ ਸਨ । ਰਾਣੀ ਨੂੰ ਖੜ੍ਹਕ ਗਈ ਕਿ ਉਸ ਦੀਆਂ ਗੋਲੀਆਂ ਵੀ ਜਿਵੇਂ ਉਸ ਦਾ ਧਰਮ ਪਰਖਣਾ ਚਾਹੁੰਦੀਆਂ ਹਨ । ਉਸ ਨੇ ਉੱਚੀ ਅਟਾਰੀ ਥਾਣੀਂ ਹੇਠ ਖੜੇ ਜੋਗੀ ਨੂੰ ਵੇਖਿਆ । ਅੱਖੀਆਂ ਨੂੰ ਚੁੰਧਿਆਰ ਲੱਗੀ । ਹੀਰੇ ਮੋਤੀਆਂ ਦਾ ਥਾਲ ਲੈ ਕੇ ਆਪ ਦਰਵਾਜ਼ੇ ਤੇ ਹਾਜ਼ਰ ਹੋਈ । ਜੋਗੀ ਨੇ ਨਾ ਰਾਣੀ ਵਲ ਅੱਖ ਪੁੱਟ ਕੇ ਵੇਖਿਆ ਨਾ ਹੀਰੇ ਮੋਤੀਆਂ ਦੇ ਥਾਲ ਵਲ । ਰਾਣੀ ਨੇ ਜੋ ਕੁਝ ਵੀ ਝੋਲੇ ਵਿਚ ਉਲੱਦ ਦਿਤਾ, ਲੈ ਕੇ ਟਿੱਲੇ ਤੇ ਆ ਗਿਆ । ਗੁਰੂ ਨੇ ਹੀਰੇ ਮੋਤੀਆਂ ਦੀ ਭਿੱਛਿਆ ਵੇਖੀ ਤਾਂ ਕਿਹਾ :

"ਨੂਨ ਨਹੀਂ ਇਹ ਦੌਲਤਾਂ ਕੰਮ ਸਾਡੇ, ਗੁਰਾਂ ਆਖਿਆ ਮੋੜ ਕੇ ਆ ਪੂਤਾ ।
ਏਹ ਲੈਣ ਫ਼ਕੀਰਾਂ ਦਾ ਕੰਮ ਨਾਹੀ, ਪੱਕਾ ਭੋਜਨ ਜਾ ਮੰਗ ਲਿਆ ਪੂਤਾ ।"

ਪੂਰਨ ਪਹਿਲੀ ਪਰੀਖਿਆ ਵਿਚੋਂ ਪਾਸ ਹੋ ਗਿਆ । ਗੁਰੂ ਨੇ ਉਸਨੂੰ ਦੂਜੀ ਵਾਰ ਉਸੇ ਪਰੀਖਿਆ ਵਿਚ ਪਾ ਦਿਤਾ । ਜਦੋਂ ਪੂਰਨ ਨੇ ਇਕੋ ਦਿਨ ਵਿਚ ਦੂਜੀ ਵਾਰ ਆਣ ਅਲਖ ਜਗਾਈ ਤਾਂ ਸੁੰਦਰਾਂ ਨੂੰ ਜਾਪਿਆ ਜਿਵੇਂ ਉਸ ਦੇ ਹੁਸਨ ਅਤੇ ਮਾਲ ਦਾ ਤੀਰ ਨਿਸ਼ਾਨੇ ਤੇ ਬੈਠਾ ਹੈ । ਹੁਣ ਉਹ ਪੂਰੀ ਜਿੱਤ ਚਾਹੁੰਦੀ ਸੀ । ਪੂਰਨ ਨੇ ਪੱਕੇ ਭੋਜਨ ਦੀ ਮੰਗ ਕੀਤੀ ਤਾਂ ਰਾਣੀ ਨੇ ਵੰਨ ਸੁਵੰਨੇ ਪਕਵਾਨ ਤਿਆਰ ਕਰਵਾਏ ਅਤੇ ਗੋਲੀਆਂ ਦੇ ਸਿਰ ਚੁਕਵਾ ਕੇ ਪੂਰਨ ਦੇ ਨਾਲ ਹੋ ਤੁਰੀ ਕਿ ਮੈਂ ਵੀ ਤੇਰੇ ਗੁਰੂ ਨੂੰ ਮੱਥਾ ਟੇਕ ਆਵਾਂ । ਸਾਰਾ ਰਾਹ ਸੁੰਦਰਾਂ ਦੀ ਨਜ਼ਰ ਪੂਰਨ ਦੇ ਜੋਬਨ ਉਪਰ ਸੀ, ਪਰ ਪੂਰਨ ਤਾਂ ਤੁਰਦਾ ਡੋਲਦਾ ਵੀ ਅਚਲ ਸਮਾਧੀ ਵਿਚ ਲੀਨ ਸੀ ।

ਟਿੱਲੇ ਤੇ ਪਹੁੰਚ ਕੇ ਸੁੰਦਰਾਂ ਨੇ ਸਾਰੇ ਜੋਗੀਆਂ ਨੂੰ ਭੋਜਨ ਕਰਾਇਆ । ਅਲਪ ਅਹਾਰ ਤੇ ਕਰੜੀ ਘਾਲਣਾ ਦੇ ਮਾਰੇ ਹੋਏ ਜੋਗੀਆਂ ਨੇ ਕਈ ਵਰ੍ਹਿਆਂ ਬਾਅਦ ਏਨਾ ਸਵਾਦੀ ਭੋਜਨ ਕੀਤਾ ਸੀ ਤੇ ਉਹ ਵੀ ਰੱਜ ਕੇ । ਸੁੰਦਰਾਂ ਦੀ ਸੇਵਾ ਤੇ ਖ਼ੁਸ਼ ਹੋ ਕੇ ਗੁਰੂ ਗੋਰਖ ਨਾਥ ਨੇ ਕਿਹਾ, "ਰਾਣੀ, ਸਾਡਾ ਮਨ ਤੇਰੇ ਤੇ ਪ੍ਰਸੰਨ ਹੈ, ਕੁਝ ਮੰਗਣਾ ਚਾਹੇਂ ਤਾਂ ਮੰਗ ਲੈ ।" ਰਾਣੀ ਨੇ ਆਪਣਾ ਅੰਦਰਲਾ ਤੂਫ਼ਾਨ ਦਬਾਉਂਦੇ ਹੋਏ ਕਿਹਾ, "ਗੁਰੂ

ਜੀ, ਰੱਬ ਦਾ ਦਿਤਾ ਮੇਰੇ ਪਾਸ ਸਭ ਕੁਝ ਹੈ । ਹੁਣ ਕਿਸੇ ਚੀਜ਼ ਦੀ ਲੋੜ ਨਹੀਂ ।" ਪਰ ਜਾਣੀ ਜਾਣ ਗੁਰੂ ਨੇ ਫੇਰ ਕਿਹਾ, "ਬਹੁਤ ਕੁਝ ਮਿਲ ਜਾਣ ਬਾਅਦ ਵੀ ਕੋਈ ਨਾ ਕੋਈ ਰੀਝ ਬਾਕੀ ਰਹਿ ਜਾਂਦੀ ਹੈ, ਕੁਝ ਮੰਗ ਲੈ ।" ਐਤਕੀਂ ਆਪਣੇ ਮਨ ਦੀ ਲੋਚ ਨੂੰ ਦਬਾਉਣਾ ਰਾਣੀ ਲਈ ਮੁਸ਼ਕਲ ਸੀ । ਪਰ, ਰਾਣੀ ਨੇ ਆਪਣੀਆਂ ਗੋਲੀਆਂ ਬਾਂਦੀਆਂ ਸਾਹਮਣੇ ਆਪਣੇ ਸੰਜਮ ਦਾ ਭਰਮ ਬਣਾਈ ਰਖਿਆ ਤੇ ਕਿਹਾ, "ਮਹਾਰਾਜ, ਤੁਸੀਂ ਘਟ ਘਟ ਦੀਆਂ ਜਾਨਣਹਾਰ ਹੋ । ਆਪ ਦੀ ਕਿਰਪਾ ਹੈ ।" ਕੁਝ ਚਿਰ ਬਾਅਦ ਗੋਲੀਆਂ ਐਧਰ ਓਧਰ ਖਿਲਰ ਗਈਆਂ । ਗੁਰੂ ਗੋਰਖਨਾਥ ਨੇ ਕਿਹਾ, "ਅਉਸਰ ਵਿਹਾ ਜਾਣ ਤੇ ਕੁਝ ਹੱਥ ਨਹੀਂ ਆਵੇਗਾ । ਸਾਡਾ ਤੀਸਰੀ ਵਾਰ ਦਾ ਬਚਨ ਹੈ, ਕੁਝ ਮੰਗਣਾ ਹੈ ਤਾਂ ਮੰਗ ਲੈ ।" ਸੁੰਦਰਾਂ ਦਾ ਕੜ ਪਾਟ ਗਿਆ । ਉਹ ਮੂੰਹੋਂ ਕੁਝ ਬੋਲ ਨਾ ਸਕੀ । ਉਸ ਨੇ ਆਪਮਣੀ ਨਜ਼ਰ ਨਾਲ ਹੀ ਆਪਣੀ ਲੋਚ ਜ਼ਾਹਰ ਕਰ ਦਿਤੀ:

"ਰਾਣੀ ਸੁੰਦਰਾਂ ਉਠ ਕੇ ਨਜ਼ਰ ਕੀਤੀ, ਪੂਰਨ ਭਗਤ ਹੈ ਅੰਮ੍ਰਿਤ ਫਲ ਮੇਰਾ ।"

ਗੁਰੂ ਗੋਰਖਨਾਥ ਨੇ ਪੂਰਨ ਨੂੰ ਹੁਕਮ ਦੇ ਕੇ ਸੁੰਦਰਾਂ ਦੇ ਨਾਲ ਤੋਰ ਦਿਤਾ । ਅੱਗ ਦੀ ਲਾਟ ਸੁੰਦਰਾਂ, ਤੇ ਪਰਛਾਵੇਂ ਵਰਗਾ ਪੂਰਨ ਦੋਵੇਂ ਨਾਲ ਨਾਲ ਤੁਰੇ ਜਾ ਰਹੇ ਸਨ । ਅੱਗ ਪਾਣੀ ਦਾ ਮੇਲ । ਦੋਹਾਂ ਦੀ ਪਰੀਖਿਆ ਦਾ ਵੇਲਾ ਸੀ । ਪੂਰਨ ਜਾਣ ਗਿਆ ਕਿ ਗੁਰੂ ਨੇ ਇਕ ਵਾਰ ਫੇਰ ਮੈਨੂੰ ਅੱਗ ਵਿਚ ਸੁੱਟ ਦਿਤਾ ਹੈ । ਜਾਂ ਮੈਂ ਕੁੰਦਨ ਬਣਾਂਗਾ ਜਾਂ ਮਨੂਰ । ਰਾਣੀ ਨੇ ਮਹਿਲੀਂ ਪਹੁੰਚਦਿਆਂ ਹੀ ਪੂਰਨ ਨੂੰ ਸਿੰਘਾਸਨ ਤੇ ਬਿਠਾ ਦਿਤਾ । ਪੂਰਨ ਨੂੰ ਲੱਗਾ ਜਿਵੇਂ ਕਿੱਸੇ ਸੂਲਾਂ ਦੀ ਸੇਜ ਤੇ ਬਿਠਾ ਦਿਤਾ ਹੈ । ਪੂਰਨ ਸਿੰਘਾਸਨ ਤੋਂ ਉਠ ਖਲੋਤਾ । ਹੁਣ ਰਾਣੀ ਨੇ ਉਸ ਨੂੰ ਸੇਜ ਤੇ ਬਿਠਾਇਆ, ਪਰ ਪੂਰਨ ਸੌਣ ਦੀ ਥਾਂ ਸਮਾਧੀ ਵਿਚ ਬੈਠ ਗਿਆ । ਸਾਰੀ ਰਾਤ ਉਹ ਇਕਾਗਰ ਲਾਟ ਵਾਂਗ ਜਗਦਾ ਰਿਹਾ । ਰਾਣੀ ਉਸ ਦੇ ਤਪੇ ਹੋਏ ਸਰੀਰ ਦੀ ਕਰਾਮਾਤ ਵੇਖਦੀ ਰਹੀ । ਸਵੇਰ ਹੋਈ ਤਾਂ ਪੂਰਨ ਦਿਸ਼ਾ ਕਰਨ ਲਈ ਮਹਿਲੋਂ ਨਿਕਲ ਗਿਆ । ਸੁੰਦਰਾਂ ਉਸ ਨੂੰ ਰੋਕ ਨਾ ਸਕੀ, ਪਰ ਉਸ ਨੇ ਕੁਝ ਗੋਲੀਆਂ ਉਸ ਦੇ ਨਾਲ ਭੇਜ ਦਿਤੀਆਂ । ਦਿਸ਼ਾ ਦੇ ਬਾਅਦ ਪੂਰਨ ਮਹਿਲ ਨੂੰ ਪਰਤਨ ਦੀ ਥਾਂ ਟਿੱਲੇ ਵਲ ਹੋ ਤੁਰਿਆ । ਗੋਲੀਆਂ ਨੇ ਰਾਹ ਰੋਕ ਲਿਆ ਤੇ ਮਹਿਲ ਵਲ ਮੁੜਨ ਲਈ ਕਿਹਾ । ਪੂਰਨ ਨੇ ਕਿਹਾ, "ਜੋਗੀ ਲਈ ਮੁੜਨਾ ਮਨ੍ਹਾ ਹੈ । ਜੋ ਕੁਝ ਤਿਆਗ ਦਿਤਾ ਉਹ ਫੇਰ ਗ੍ਰਹਿਣ ਨਹੀਂ ਕੀਤਾ ਜਾ ਸਕਦਾ ।"

ਗੋਲੀਆਂ ਨੇ ਕਿਹਾ, ਪਰ ਗੁਰੂ ਜੀ ਨੇ ਤਾਂ ਤੁਹਾਨੂੰ ਰਾਣੀ ਸੁੰਦਰਾਂ ਦੇ ਨਾਲ ਭੇਜਿਆ ਸੀ ।

ਪੂਰਨ ਨੇ ਉੱਤਰ ਵਿਚ ਕਿਹਾ, "ਗੁਰੂ ਦਾ ਹੁਕਮ ਮੰਨ ਕੇ ਅਸੀਂ ਰਾਣੀ ਦੇ ਨਾਲ ਚਲੇ ਗਏ ਸਾਂ ।"

"ਤਾਂ ਤੁਸੀਂ ਉਥੇ ਠਹਿਰਦੇ ਕਿਉਂ ਨਹੀਂ ?"

"ਗੁਰੂ ਨੇ ਨਾਲ ਜਾਣ ਦਾ ਹੁਕਮ ਦਿਤਾ ਸੀ, ਠਹਿਰਣ ਦਾ ਨਹੀਂ ।"

ਗੋਲੀਆਂ ਲੱਖ ਮਨਾ ਰਹੀਆਂ, ਪਰ ਬਲਦੀ ਲਾਟ ਵਰਗਾ ਪੂਰਨ ਬੁਝਣ ਨਹੀਂ ਸੀ

ਜਾਣਦਾ। ਉਸ ਦੇ ਸਰੀਰ ਨੂੰ ਹੱਥ ਲਾਉਂਦਿਆਂ ਗੋਲੀਆਂ ਨੂੰ ਵੀ ਡਰ ਆਉਂਦਾ ਸੀ। ਉਹ ਵਾਪਸ ਮੁੜ ਆਈਆਂ। ਗੋਲੀਆਂ ਨੂੰ ਕੱਲਿਆਂ ਵੇਖ ਕੇ ਰਾਣੀ ਬਹੁਤ ਦਿਲਗੀਰ ਹੋਈ। ਉਹ ਰੰਗ ਮਹਿਲ ਤੇ ਚੜ੍ਹ ਕੇ ਪੂਰਨ ਦਾ ਰਾਹ ਵੇਖਣ ਲਗੀ, ਪਰ ਉਸ ਦੀ ਪਿੱਠ ਦੇ ਸਿਵਾ ਕੁਝ ਵਿਖਾਈ ਨਾ ਦਿਤਾ। ਰਾਣੀ ਆਪਣੀ ਮੋਈ ਪ੍ਰੀਤ ਦਾ ਨਾਮ ਲੈ ਕੇ ਵੈਣ ਪਾਉਣ ਲੱਗੀ ਤੇ ਪਾਗਲਾਂ ਵਾਂਗ ਪੂਰਨ ਨੂੰ ਵਾਜਾਂ ਮਾਰਨ ਲੱਗ ਪਈ:

"ਰੇ ਰੰਗ ਮਹੱਲ ਤੇ ਚੜ੍ਹ ਰਾਣੀ, ਰੋ ਰੋ ਆਖਦੀ ਪੂਰਨਾ ਲੁੱਟ ਗਿਓਂ।
ਬਾਗ਼ ਸ਼ੌਕ ਦੇ ਪੱਕ ਤਿਆਰ ਹੋਏ, ਨੇਹੁੰ ਲਾਇਕੇ ਪੂਰਨਾ ਪੁੱਟ ਗਿਓਂ।
ਘੜੀ ਬੈਠ ਨਾ ਕੀਤੀਆਂ ਰਜ ਗੱਲਾਂ, ਝੂਠੀ ਪ੍ਰੀਤ ਲਗਾਇਕੇ ਉਠ ਗਿਓਂ।
ਕਾਦਰਯਾਰ ਮੀਆਂ ਸੱਸੀ ਵਾਂਗ ਮੈਨੂੰ, ਥਲਾਂ ਵਿਚ ਕੁਰਲਾਉਂਦੀ ਸੁੱਟ ਗਿਓਂ।"

ਜਦੋਂ ਪੂਰਨ ਅੱਖੀਓਂ ਉਹਲੇ ਹੋ ਗਿਆ ਤਾਂ ਰਾਣੀ ਨੇ ਰੰਗ ਮਹੱਲ ਤੋਂ ਛਾਲ ਮਾਰ ਕੇ ਜਾਨ ਦੇ ਦਿਤੀ। ਸਾਰੇ ਸ਼ਹਿਰ ਵਿਚ ਕੁਰਲਾਟ ਪੈ ਗਿਆ।

ਪੂਰਨ ਆਪਣੇ ਗੁਰੂ ਦੇ ਸਾਹਮਣੇ ਖੜਾ ਸੀ। ਗੋਰਖਨਾਥ ਪੂਰਨ ਦੇ ਸੰਜਮ ਤੇ ਦੰਗ ਰਹਿ ਗਿਆ। ਪੂਰਨ ਨੇ ਨਾ ਕਦੇ ਆਪਣੇ ਮਾਤਾ-ਪਿਤਾ ਨੂੰ ਯਾਦ ਕੀਤਾ, ਨਾ ਜਨਮ ਭੂਮ ਨੂੰ। ਉਸ ਨੂੰ ਨਾ ਲੂਣਾ ਨਾਲ ਸ਼ਿਕਾਇਤ ਸੀ ਨਾ ਸੁੰਦਰਾਂ ਨਾਲ ਪਿਆਰ। ਉਹ ਤਾਂ ਅਸਲੋਂ ਬ੍ਰਹਮ ਗਿਆਨ ਦੀ ਅਵਸਥਾ ਵਿਚ ਸੀ। ਉਸਤਤਿ-ਨਿੰਦਿਆ ਤੋਂ ਅਤੀਤ ਪਿਆਰ ਅਤੇ ਨਫ਼ਰਤ ਵਲੋਂ ਬੇਨਿਆਜ਼। ਗੁਰੂ ਗੋਰਖ ਨਾਥ ਨੇ ਸਮਝ ਲਿਆ ਕਿ ਉਹ ਹੋਰਨਾਂ ਨੂੰ ਦੀਖਿਆ ਦੇਣ ਦੇ ਕਾਬਿਲ ਹੋ ਗਿਆ ਹੈ। ਉਸ ਨੇ ਆਦੇਸ਼ ਦਿਤਾ ਕਿ ਜਾਹ ਅਤੇ ਜੋਗ ਦੀ ਸਿੱਖਿਆ ਸਰਬ ਸੰਸਾਰ ਨੂੰ ਦੇ ਪਰ ਇਸ ਦਾ ਆਰੰਭ ਆਪਣੇ ਸ਼ਹਿਰ ਤੋਂ ਕਰ। ਇਸ ਸਿੱਖਿਆ ਦੀ ਸਭ ਤੋਂ ਵਧ ਲੋੜ ਤੇਰੇ ਪਿਤਾ ਅਤੇ ਧਰਮ-ਮਾਤਾ ਨੂੰ ਹੈ।

ਆਗਿਆ ਵਿਚ ਬੱਝਾ ਪੂਰਨ ਆਪਣੇ ਸ਼ਹਿਰ ਮੁੜ ਆਇਆ। ਸ਼ਹਿਰੋਂ ਜਾਣ ਅਤੇ ਸ਼ਹਿਰ ਮੁੜ ਆਉਣ ਦੇ ਵਿਚਕਾਰ ਬਾਰਾਂ ਸਾਲਾਂ ਦੀ ਵਿਥ ਪੈ ਚੁੱਕੀ ਸੀ। ਸਲਵਾਨ ਦਾ ਤੇਜ ਪਰਤਾਪ ਮੱਧਮ ਪੈਂਦਾ ਜਾ ਰਿਹਾ ਸੀ। ਲੂਣਾ ਨੂੰ ਵੀ ਆਪਣਾ ਜੋਬਨ ਢਲਦਾ ਪ੍ਰਤੀਤ ਹੁੰਦਾ ਸੀ ਅਤੇ ਉਸ ਦੀ ਗੋਦ ਅਜੇ ਖ਼ਾਲੀ ਸੀ। ਉਸ ਨੂੰ ਆਪਣੀ ਦੇਹੀ ਸਰਾਪੀ ਪ੍ਰਤੀਤ ਹੁੰਦੀ ਸੀ। ਇੱਛਰਾਂ ਰੋ ਰੋ ਕੇ ਅੰਨ੍ਹੀ ਹੋ ਚੁੱਕੀ ਸੀ। ਸ਼ਹਿਰ ਨੇ ਰਾਜੇ ਦੇ ਹੁਕਮ ਦੀ ਕਦੀ ਗੱਲ ਨਾ ਕੀਤੀ। ਇਉਂ ਲੱਗਦਾ ਸੀ ਜਿਵੇਂ ਉਸ ਦੇ ਹੁਕਮ ਨੂੰ ਲੋਕ-ਪਰਵਾਨਗੀ ਨਹੀਂ ਮਿਲੀ। ਸ਼ਹਿਰ ਦਾ ਹਰ ਬੰਦਾ ਪਰਛਾਂਵਿਆ ਪ੍ਰਤੀਤ ਹੁੰਦਾ ਸੀ। ਪੂਰਨ ਦੇ ਜਨਮ ਸਮੇਂ ਹੀ ਰਾਜੇ ਨੇ ਇਕ ਯਾਦਗਾਰੀ ਬਾਗ਼ ਲਗਵਾਇਆ ਸੀ। ਪਰ ਪੂਰਨ ਵਲੋਂ ਰਾਜੇ ਦਾ ਜੀ ਅਜਿਹਾ ਖੱਟਾ ਹੋਇਆ ਕਿ ਇਸ ਬਾਗ਼ ਦੀ ਸਾਂਭ ਸੰਭਾਲ ਵਲ ਵੀ ਧਿਆਨ ਨਾ ਦਿਤਾ ਗਿਆ। ਪੂਰਨ ਨੇ ਇਸੇ ਉਜੜੇ ਬਾਗ਼ ਵਿਚ ਆ ਡੇਰੇ ਲਾਏ।

ਦੁਨੀਆ ਵਿਚ ਪੂਰੀ ਤਰ੍ਹਾਂ ਕੁਝ ਨਹੀਂ ਉੱਜੜਦਾ।

# ਰਾਜਾ ਰਸਾਲੂ

## ਡਾ. ਹਰਿਭਜਨ ਸਿੰਘ

ਰਾਜੇ ਸਲਵਾਨ ਨੇ ਆਪਣੇ ਇਕੋ ਇਕ ਪੁੱਤਰ ਪੂਰਨ ਨੂੰ ਮੌਤ ਦੀ ਸਜ਼ਾ ਸੁਣਾਈ ਸੀ। ਆਪਣੇ ਭਾਣੇ ਉਸਨੇ ਨਿਆਂ ਕੀਤਾ ਸੀ, ਹੱਕੋ ਹੱਕ ਨਬੇੜਿਆ ਸੀ। ਪਰ, ਉਸ ਦਾ ਜੀਅ ਰਾਜ਼ੀ ਨਹੀਂ ਸੀ। ਦੋ ਰਾਣੀਆਂ ਤੇ ਦੋਹਾਂ ਦੀ ਗੋਦ ਖ਼ਾਲੀ। ਐਡਾ ਵੱਡਾ ਰਾਜ ਤੇ ਮਹਿਲ ਅਟਾਰੀਆਂ, ਪਰ ਕਿਤੇ ਕੋਈ ਰੌਣਕ ਨਹੀਂ ਸੀ। ਰਾਜਾ ਢਲਵਾਨੀ ਉਮਰ ਵਿਚ ਸੀ ਤੇ ਰਾਜ ਦਾ ਕੋਈ ਵਾਰਸ ਪੈਦਾ ਨਹੀਂ ਸੀ ਹੋਇਆ। ਵੱਡੀ ਰਾਣੀ ਪੂਰਨ ਦੀ ਮਾਂ, ਇੱਛਰਾਂ ਰੋ ਰੋ ਕੇ ਅੰਨ੍ਹੀ ਹੋ ਚੁੱਕੀ ਸੀ ਤੇ ਛੋਟੀ ਰਾਣੀ ਲੂਣਾ ਦਾ ਜੋਬਨ ਢਲਦਾ ਜਾ ਰਿਹਾ ਸੀ ਤੇ ਅਜੇ ਤਕ ਉਸ ਦੀ ਗੋਦ ਹਰੀ ਨਹੀਂ ਸੀ ਹੋਈ। ਉਸ ਦੇ ਅੰਦਰ ਕੋਈ ਡੂੰਘਾ ਜ਼ਖ਼ਮ ਸੀ, ਜੋ ਰੋਜ਼ ਰਿਸਦਾ ਰਹਿੰਦਾ ਸੀ। ਉਹ ਡਰਦੀ ਸੀ ਕਿ ਕਿਤੇ ਅਣਗਹਿਲੀ ਵਿਚ, ਸੁਪਨੇ ਵਿਚ ਜਾਂ ਹੈਂਕੜ ਵਿਚ ਆਪਣੇ ਕੀਤੇ ਪਾਪ ਦੀ ਕਹਾਣੀ ਆਪ ਹੀ ਨਸ਼ਰ ਨਾ ਕਰ ਦੇਵਾਂ। ਵਰ੍ਹਿਆਂ ਤੋਂ ਉਸ ਨੇ ਸ਼ਿੰਗਾਰ ਨਹੀਂ ਸੀ ਕੀਤਾ। ਨਾ ਉਹ ਰੁੱਸੀ, ਨਾ ਰਾਜੇ ਨੇ ਮਨਾਇਆ। ਏਸ ਮਹਿਲ ਵਿਚ ਹਰ ਸ਼ੈ ਕਿਤੇ ਗੁਆਚ ਗਈ ਸੀ। ਦਾਸ ਦਾਸੀਆਂ ਵੀ ਪਰਛਾਵਿਆਂ ਵਾਂਗ ਤੁਰਦੇ ਫਿਰਦੇ ਸਨ।

ਇਕ ਦਿਨ ਖ਼ਬਰ ਆਈ ਕਿ ਇਕ ਜੋਗੀ ਪੂਰਨ ਦੇ ਖੂਹ ਤੇ ਆਣ ਲੱਥਾ ਹੈ। ਇਹ ਖੂਹ ਵਰ੍ਹਿਆਂ ਤੋਂ ਅਣਗਿੜਿਆ ਪਿਆ ਸੀ। ਆਸੇ ਪਾਸੇ ਦਾ ਬਾਗ਼-ਬਗ਼ੀਚਾ ਸੁੱਕ ਗਿਆ ਸੀ। ਖੂਹ ਦਾ ਪਾਣੀ ਤਕ ਵੀ ਜੰਗਾਲਿਆ ਗਿਆ ਸੀ। ਲੋਕ ਕੁਸਗਨੇ ਬਾਗ਼ ਦੀ ਸੈਰ ਲਈ ਵੀ ਲੋਕ ਨਾ ਜਾਂਦੇ। ਪਰ ਜੋਗੀ ਦੇ ਆਉਣ ਨਾਲ ਖੂਹ ਗਿੜਿਆ, ਬਾਗ਼ ਹਰਿਆ ਭਰਿਆ ਹੋਇਆ ਤ ਧਰਮੀ ਲੋਕਾਂ ਦੀਆਂ ਭੀੜਾਂ ਵੀ ਜੁੜਨ ਲੱਗੀਆਂ। ਜੋਗੀ ਦੀ ਮਹਿਮਾ ਰਾਜ ਮਹਿਲ ਤਕ ਵੀ ਪਹੁੰਚੀ। ਕਹਿੰਦੇ ਨੇ ਰਾਜ ਮਹਿਲ ਦੇ ਬਨੇਰੇ ਤੇ ਇਕ ਗੋਰਾ ਕਾਂ ਆ ਬੈਠਾ। ਇੱਛਰਾਂ ਤੇ ਲੂਣਾਂ ਦੋਹਾਂ ਨੂੰ ਜਾਪਿਆ ਜਿਵੇਂ ਪੁੱਤਰ ਨੇ ਮਾਂ ਨੂੰ ਆਵਾਜ਼ ਦਿਤੀ ਹੈ। ਫ਼ੈਸਲਾ ਹੋਇਆ ਕਿ ਜੋਗੀ ਦੇ ਦਰਸ਼ਨਾਂ ਲਈ ਨੰਗੇ ਪੈਰੀਂ ਜਾਇਆ ਜਾਵੇ।

ਰਾਣੀ ਇੱਛਰਾਂ ਬਾਰਾਂ ਵਰ੍ਹੇ ਭੋਰੇ ਪਈ ਰਹੀ ਸੀ। ਅੱਜ ਪਹਿਲੀ ਵਾਰ ਆਪਣੇ ਸੋਗ-ਮਹਿਲ ਵਿਚੋਂ ਬਾਹਰ ਨਿਕਲੀ, ਗੁਲਾਬੀ ਤਿਓਰ ਪਹਿਨ ਕੇ। ਉਸ ਦੀ ਖ਼ਬਰ ਮਹਿਕ ਵਾਂਗੂ ਸਾਰੇ ਸ਼ਹਿਰ ਵਿਚ ਫੈਲ ਗਈ। ਕੋਚਵਾਨ ਘੋੜਾ ਬੱਘੀ ਜੋੜ ਕੇ ਰਾਜ ਡਿਓੜ੍ਹੀ ਤੇ ਹਾਜ਼ਰ ਹੋਇਆ। ਪਰ ਕਮਲੀ ਮਾਂ ਮੋਹ ਦੀਆਂ ਤੰਦਾਂ ਦੀ ਖਿੱਚੀ ਨੰਗੇ ਪੈਰੀਂ ਅੱਡੀ ਖੋੜੇ ਖਾਂਦੀ ਤੁਰੀ ਜਾ ਰਹੀ ਸੀ। ਉਸ ਦੀਆਂ ਅੰਨ੍ਹੀਆਂ ਅੱਖਾਂ ਵੀ ਆਪਣੇ ਪੁੱਤਰ ਦੇ

ਬਾਗ਼ ਤਕ ਦਾ ਰਸਤਾ ਪਛਾਣਦੀਆਂ ਸਨ। ਅੱਗੇ ਅੱਗੇ ਰਾਣੀ, ਪਿਛੇ ਪਿਛੇ ਘੋੜਾ-ਬੱਘੀ। ਰਾਣੀ ਤੋਂ ਵੀ ਪਹਿਲਾਂ ਰਾਣੀ ਦੀ ਖ਼ਬਰ ਪੂਰਨ ਦੇ ਖੂਹ ਤਕ ਪਹੁੰਚ ਚੁੱਕੀ ਸੀ।

ਜੋਗੀ ਨੇ ਆਪਣੀ ਮਾਂ ਨੂੰ ਠੇਡੇ ਖਾਂਦੀ ਆਪਣੇ ਵਲ ਆਉਂਦੀ ਵੇਖਿਆ, ਤਾਂ ਉਹ ਆਪਣੇ ਆਸਣ ਤੋਂ ਉਠ ਬੈਠਾ। ਅੱਧਾ ਰਸਤਾ ਤੁਰ ਕੇ ਆਪ ਮਾਂ ਤਕ ਪਹੁੰਚਾ, ਤੇ ਆਪ ਉਸ ਦੀ ਬਾਂਹ ਫੜ ਲਈ। ਮਾਂ-ਪੁੱਤਰ ਏਦਾਂ ਤੁਰੇ ਜਾ ਰਹੇ ਸਨ ਤਾਂ ਇੱਛਰਾਂ ਨੇ ਕਿਹਾ:

"ਤੇਰੀ ਛੋਹ ਤਾਂ ਮੇਰੇ ਪੁੱਤਰ ਵਰਗੀ ਹੈ। ਤੂੰ ਤਾਂ ਮੇਰਾ ਜੋਗੀ-ਪੁੱਤਰ ਏਂ ?"

ਜੋਗੀ ਵੀ ਦ੍ਰਵ ਗਿਆ। ਉਸ ਨੂੰ ਵੀ ਵਰ੍ਹਿਆਂ ਪਿਛੋਂ ਮਾਂ ਦੀ ਛੋਹ ਨਸੀਬ ਹੋਈ ਸੀ। ਉਸ ਨੇ ਕਿਹਾ:

"ਮਾਂ, ਮੈਂ ਤੇਰਾ ਪੁੱਤਰ-ਜੋਗੀ ਹਾਂ !"

ਪੂਰਨ ਦੇ ਬਾਗ਼ ਵਾਂਗ ਹੀ ਪੂਰਨ ਦੀ ਮਾਂ ਵੀ ਹਰੀ-ਭਰੀ ਹੋ ਗਈ। ਉਸ ਦੀਆਂ ਅੱਖਾਂ ਨੂੰ ਮੁੜ ਜੋਤ ਮਿਲੀ, ਛਾਤੀ ਵਿਚੋਂ ਦੁੱਧ ਦੀ ਧਾਰ ਫੁਟ ਨਿਕਲੀ।

ਇੱਛਰਾਂ ਦੇ ਪਿਛੇ ਪਿਛੇ ਹੀ ਸਲਵਾਨ ਤੇ ਲੂਣਾ ਤੁਰੇ ਆ ਰਹੇ ਸਨ। ਵੇਖਣ ਵਾਲਿਆਂ ਨੂੰ ਇਉਂ ਲੱਗਾ ਜਿਵੇਂ ਦੋ ਪਾਲੇ ਦੇ ਮਾਰੇ ਹੋਏ ਰੁੱਖ ਤੁਰੇ ਆ ਰਹੇ ਹੋਣ। ਕੀ ਪੂਰਨ ਇਨ੍ਹਾਂ ਨੂੰ ਵੀ ਆਪਣੀ ਛੋਹ ਨਾਲ ਹਰਾ-ਭਰਾ ਕਰ ਦੇਵੇਗਾ ? ਪੂਰਨ ਨੇ ਆਪਣੇ ਬੁੱਢੇ ਉਦਾਸ ਪਿਓ ਨੂੰ ਆਪਣੇ ਵਲ ਆਉਂਦਾ ਵੇਖਿਆ ਤਾਂ ਆਪਣੇ ਆਸਨ ਤੇ ਹੀ ਉਠ ਕੇ ਖਲੋ ਗਿਆ। ਸਲਵਾਨ ਧੂਣੀ ਲਾਗੇ ਪਹੁੰਚਾ ਤਾਂ ਉਸ ਨੇ ਨਿਵ ਕੇ ਨਮਸਕਾਰ ਕੀਤੀ। ਰਾਜਾ ਦੰਗ ਰਹਿ ਗਿਆ। ਉਸ ਨੇ ਕਿਹਾ:

"ਜੋਗੀ, ਮੇਰੇ ਉਤੇ ਏਨਾ ਭਾਰ ਨਾ ਚਾੜ੍ਹ। ਮੈਂ ਤਾਂ ਤੇਰੀ ਧੂਣੀ 'ਚੋਂ ਇਕ ਚੁਟਕੀ ਬਭੂਤ ਲੈਣ ਆਇਆ ਹਾਂ। ਤੇਰੀ ਕਿਰਪਾ ਦਾ ਜਾਚਕ ਹਾਂ।"

"ਰਾਜਾ, ਇਹ ਤੇਰੀ ਹੀ ਬਖਸ਼ੀ ਹੋਈ ਧੂਣੀ ਹੈ। ਜੋ ਚਾਹੇਂ ਲੈ ਜਾ।"

ਰਾਜਾ ਹੈਰਾਨ ਸੀ। ਉਸ ਪਾਸੋਂ ਕੁਝ ਬੋਲਿਆ ਨਹੀਂ ਸੀ ਜਾਂਦਾ ! ਪਰ, ਦੁੱਧ-ਪੁੱਤੋਂ ਹੀਣੀ ਲੂਣਾ ਕਿਵੇਂ ਚੁੱਪ ਰਹਿੰਦੀ ? ਬੋਲੀ:

"ਜੋਗੀਰਾਜ, ਜੇ ਤੁੱਠੇ ਹੋ, ਤਾਂ ਰਾਜੇ ਨੂੰ ਇਕੋ ਇਕ ਪੁੱਤਰ ਦੀ ਦਾਤ ਬਖਸ਼ੋ।"

ਜੋਗੀ ਨੇ ਕਿਹਾ: "ਇਕ ਪੁੱਤਰ ਤਾਂ ਰਾਜੇ ਦਾ ਪਹਿਲਾਂ ਹੀ ਹੈ।"

ਰਾਜੇ ਦੀਆਂ ਅੱਖਾਂ 'ਚੋਂ ਹੰਝੂ ਵਹਿ ਤੁਰੇ। ਬੋਲਿਆ : "ਜੋਗੀ, ਪੁੱਤਰ ਹੈ ਨਹੀਂ, ਪੁੱਤਰ ਸੀ। ਜੇ ਹੋਵੇ ਤਾਂ ਅੱਜ ਮੈਂ ਓਸ ਕੁਕਰਮੀ ਨੂੰ ਵੀ ਮੌਤ ਲਿਆਵਾਂ। ਬੇ-ਔਲਾਦਾ ਮਰਨ ਨਾਲੋਂ ......" ਜੋਗੀ ਨੇ ਗੱਲ ਟੁੱਕ ਕੇ ਕਿਹਾ: "ਨਹੀਂ, ਰਾਜਾ, ਤੇਰਾ ਪੁੱਤਰ ਅਜੇ ਵੀ ਹੈ। ਉਹ ਕੁਕਰਮੀ ਵੀ ਨਹੀਂ ਤੇ ਤੂੰ ਓਸ ਨੂੰ ਮੌਤ ਕੇ ਘਰ ਲਿਆ ਵੀ ਨਹੀਂ ਸਕਦਾ।"

ਰਾਜਾ ਜਾਣਦਾ ਸੀ ਜੋਗੀ ਝੂਠ ਨਹੀਂ ਬੋਲਦੇ। ਉਸ ਨੇ ਕਹਿਰੀ ਅੱਖ ਨਾਲ ਲੂਣਾ ਵਲ ਵੇਖਿਆ। ਲੂਣਾ ਤਾਂ ਅੱਗੇ ਹੀ ਪੱਥਰ ਹੋਈ ਬੈਠੀ ਸੀ। ਉਸ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਨਿਕਲੇ। ਇਕ ਤਾਂ ਜੋਗੀ ਦੇ ਚਿਹਰੇ ਤੇ ਐਸਾ ਜਲਾਲ ਸੀ ਕਿ ਉਸ ਦੇ

ਸਾਹਮਣੇ ਝੂਠ ਬੋਲਣ ਦਾ ਹੀਆ ਕਿਵੇਂ ਪੈਂਦਾ ? ਨਾਲੇ ਰਾਜੇ ਦੀ ਵੀ ਅੱਖ ਕੈਰੀ ਸੀ ਤੇ ਰਾਣੀ ਆਪ ਪੁੱਤਰ ਦੀ ਦਾਤ ਮੰਗਣ, ਜੋਗੀ ਦੇ ਡੇਰੇ ਤੇ ਆਈ ਸੀ। ਉਸ ਨੇ ਰੋਂਦੇ ਰੋਂਦੇ ਆਪਣਾ ਗੁਨਾਹ ਇਕਬਾਲ ਕੀਤਾ: "ਪੂਰਨ ਵਿਚ ਕੋਈ ਕਸੂਰ ਨਹੀਂ। ਮੇਰੀ ਅਕਲ ਤੇ ਹੀ ਪੜਦਾ ਪੈ ਗਿਆ, ਮੈਂ ਉਸ ਦੇ ਰੂਪ ਦੀ ਝਾਲ ਝੱਲ ਨਾ ਸਕੀ, ਮੈਂ ਧਰਮੋਂ ਥਿੜਕ ਗਈ।"

ਰਾਜੇ ਨੇ ਤਲਵਾਰ ਕੱਢ ਕੇ ਲੂਣਾ ਦੀ ਧੌਣ ਲਾਹੁਣੀ ਚਾਹੀ, ਪਰ ਪੂਰਨ ਨੇ ਉਸ ਦੀ ਬਾਂਹ ਫੜ ਲਈ ਤੇ ਕਿਹਾ, "ਰਾਜਾ ਜੋ ਕੁਝ ਵੀ ਹੋਇਆ ਭਲਾ ਹੀ ਹੋਇਆ। ਕਾਹਨੂੰ ਖ਼ਫ਼ਾ ਹੁੰਦਾ ਹੈਂ ? ਤੇਰਾ ਪੁੱਤਰ ਅਜੇ ਵੀ ਜੀਊਂਦਾ ਜਾਗਦਾ ਹੈ ਤੇ ਤੇਰੇ ਸਾਹਮਣੇ ਪ੍ਰਤੱਖ ਬੈਠਾ ਹੈ।"

ਸਭਨਾਂ ਨੇ ਨੀਝ ਲਾ ਕੇ ਪਛਾਣਿਆ, ਤਾਂ ਉਨ੍ਹਾਂ ਨੂੰ ਜੋਗੀ ਵਿਚ ਰਾਜ-ਪੁੱਤਰ ਦਾ ਮੁਹਾਂਦਰਾ ਵਿਖਾਈ ਦਿਤਾ। ਉਨ੍ਹਾਂ ਜੋਗੀ ਨੂੰ ਜੱਫੀ ਪਾਉਣੀ ਚਾਹੀ, ਪਰ ਜੋਗੀ ਅਪਣੀ ਧੂਣੀ ਵਿਚੋਂ ਬਲਦਾ ਚੌਅ ਲੈ ਕੇ ਖੜਾ ਹੋ ਗਿਆ। ਉਸ ਨੇ ਕਿਹਾ, "ਰਾਜਾ, ਅਸੀਂ ਮੋਹ-ਮਾਇਆ ਦੇ ਰਿਸ਼ਤੇ ਤੋੜ ਚੁੱਕੇ। ਹੁਣ ਅਸੀਂ ਦੋਬਾਰਾ ਪਿਓ-ਪੁੱਤਰ ਨਹੀਂ ਬਣ ਸਕਦੇ। ਐਵੇਂ ਦਿਲਗੀਰ ਨਾ ਹੋ, ਤੇਰਾ ਪੁੱਤਰ ਜਿਥੇ ਵੀ ਜਾਵੇਗਾ, ਤੇਰੇ ਕੁਲ ਦੀ ਮਹਿਮਾ ਵਧਾਵੇਗਾ। ਜਿਥੇ ਪੂਰਨ ਜੋਗੀ ਦਾ ਜ਼ਿਕਰ ਹੋਵੇਗਾ, ਓਥੇ ਰਾਜੇ ਸਲਵਾਨ ਦਾ ਵੀ ਨਾਮ ਲਿਆ ਜਾਵੇਗਾ। ਰਾਜ-ਭਾਗ ਤਾਂ ਢਲਦਾ ਪਰਛਾਵਾਂ ਹੈ, ਪਰ ਧਰਮ ਦੀ ਕਹਾਣੀ ਜੁਗੋ ਜੁਗ ਅਟੱਲ ਹੈ।"

ਲੂਣਾ ਬੋਲੀ, "ਮੇਰੇ ਕਾਰਣ ਰਾਜ-ਮਹਿਲ ਸੁੰਨਾ ਹੈ। ਜਿੰਨਾ ਚਿਰ ਰਾਜੇ ਦਾ ਪੁੱਤਰ ਮਹਿਲੀਂ ਨਹੀਂ ਜਾਂਦਾ, ਓਨਾ ਚਿਰ ਮੈਂ ਵੀ ਮਹਿਲੀਂ ਪੈਰ ਨਹੀਂ ਧਰਨਾ। ਜੋਗੀ ਪੁੱਤਰਾ, ਜਿੰਨਾ ਚਿਰ ਤੂੰ ਘਰ ਨਹੀਂ ਮੁੜਦਾ, ਮੇਰੇ ਮੱਥਿਓਂ ਕਲੰਕ ਨਹੀਂ ਮਿਟਣਾ। ਜੇ ਬਖ਼ਸ਼ਣ ਤੇ ਆਇਆ ਹੈਂ ਤਾਂ ਸਾਰਾ ਗੁਨਾਹ ਬਖ਼ਸ਼। ਆਪਣੇ ਘਰ ਨੂੰ ਮੁੜ ਚਲ।"

ਜੋਗੀ ਨੇ ਭਿੱਛਿਆ ਦੇ ਖੱਪਰ ਵਿਚੋਂ ਚੌਲ ਦਾ ਇਕ ਦਾਣਾ ਫੜ ਕੇ ਲੂਣਾ ਦੀ ਤਲੀ ਤੇ ਰਖ ਦਿਤਾ ਤੇ ਕਿਹਾ, "ਮਾਤਾ, ਜਾ ਆਪਣੇ ਘਰ ਮੁੜ ਜਾ। ਤੇਰੇ ਨਾਲ ਨਾਲ ਤੇਰਾ ਪੁੱਤਰ ਵੀ ਘਰ ਨੂੰ ਜਾਵੇਗਾ। ਤੇਰੀ ਕੁੱਖ ਵੀ ਏਸ ਬਾਗ਼ ਵਾਂਗ ਹਰੀ-ਭਰੀ ਹੋ ਜਾਵੇਗੀ।"

ਰਾਜੇ ਨੇ ਕਿਹਾ, "ਪੂਰਨਾ, ਤੂੰ ਵੀ ਘਰ ਨੂੰ ਮੁੜ ਚਲ। ਤੇਰੇ ਬਿਨਾਂ ਉਜੜਿਆ ਘਰ ਫਿਰ ਨਹੀਂ ਵਸਣਾ।"

ਪੂਰਨ ਨੇ ਉੱਤਰ ਵਿਚ ਕਿਹਾ, "ਰਾਜਾ ਅਸੀਂ ਘਰ ਨਹੀਂ ਮੁੜ ਸਕਦੇ। ਤੇਰੇ ਵਲੋਂ ਅਸੀਂ ਮਰ ਚੁਕੇ ਹਾਂ। ਤੇ ਤੇਰੇ ਮੂੰਹੋਂ ਜੋ ਬੋਲ ਨਿਕਲੇ ਹਨ, ਉਹ ਵੀ ਅਟੱਲ ਹਨ। ਤੇਰੇ ਘਰ ਪੁੱਤਰ ਹੋਵੇਗਾ, ਪਰ ਉਸ ਨੂੰ ਵੀ ਤੂੰ ਘਰ ਨਹੀਂ ਰਖ ਸਕੇਂਗਾ। ਮਾਂ ਲੁਣਾ ਵੀ ਆਪਣੇ ਪੁੱਤਰ ਬਾਝੋਂ ਮਾਂ ਇੱਛਰਾਂ ਵਾਂਗ ਰੋਏ ਕੁਰਲਾਵੇਗੀ।"

ਕੁਝ ਸਮਾਂ ਪਾ ਕੇ ਲੂਣਾ ਦੀ ਕੁੱਖੋਂ ਰਸਾਲੂ ਦਾ ਜਨਮ ਹੋਇਆ। ਜੋਤਸ਼ੀਆਂ ਨੇ ਲਗਨ ਵੇਖ ਕੇ ਸਲਾਹ ਦਿਤੀ ਕਿ ਇਸ ਨੂੰ ਵੀ ਬਾਰਾਂ ਵਰ੍ਹੇ ਆਪਣੇ ਮਾਂ ਪਿਉ ਤੋਂ ਅਲੱਗ ਰਖਿਆ ਜਾਏ। ਉਸ ਦੇ ਗ੍ਰਹਿ ਨਛੱਤਰ ਵੀ ਪੂਰਨ ਦੇ ਗ੍ਰਹਿ ਨਛੱਤਰਾਂ ਵਰਗੇ

ਸਨ। ਪੰਡਤਾਂ ਨੇ ਕਿਹਾ, "ਇਹ ਰਾਜ-ਪੁੱਤਰ ਬਲਵਾਨ ਸੂਰਮਾ ਵੀ ਹੋਵੇਗਾ ਤੇ ਜੋਗੀ ਵਾਂਗ ਨਿਰਲੇਪ ਵੀ।"

ਰਸਾਲੂ ਨੂੰ ਭੋਰੇ ਵਿਚ ਪਾ ਦਿਤਾ ਗਿਆ। ਗੋਲੀਆਂ, ਬਾਂਦੀਆਂ ਤੇ ਦਾਈਆਂ ਮੁਕੱਰਰ ਕਰ ਦਿਤੀਆਂ ਗਈਆਂ। ਬਾਰਾਂ ਵਰ੍ਹਿਆਂ ਦਾ ਖ਼ਰਚ ਪੁਵਾ ਦਿਤਾ ਗਿਆ। ਜਿੱਦਣ ਰਸਾਲੂ ਜੰਮਿਆ, ਉਸੇ ਦਿਨ ਹੀ ਰਾਜੇ ਦੀ ਘੋੜ ਸਾਲ ਵਿਚ ਇਕ ਘੋੜਾ ਜੰਮਿਆ, ਉਸ ਦਾ ਨਾਮ ਰਖਿਆ ਗਿਆ, ਫ਼ੌਲਾਦੀ। ਉਸ ਦੇ ਪਾਲਣ ਪੋਸਣ ਦਾ ਇੰਤਜ਼ਾਮ ਵੀ ਰਸਾਲੂ ਦੇ ਨਾਲ ਹੀ ਹੋਇਆ।

ਰਸਾਲੂ ਦਿਨੋ ਦਿਨ ਉਸਰਣ ਲੱਗਾ। ਬਾਰਾਂ ਵਰ੍ਹਿਆਂ ਦੀ ਮੋਹਲਤ ਪੂਰੀ ਹੋਈ ਤਾਂ ਉਹ ਭੋਰਿਉਂ ਬਾਹਰ ਨਿਕਲਿਆ। ਉਹ ਜਿੰਨਾ ਰੂਪਵੰਦ ਸੀ, ਉਨਾ ਹੀ ਸਿਹਤਵੰਦ ਸੀ। ਉਸਤਾਦਾਂ ਨੇ ਉਸ ਨੂੰ ਰਾਜ ਕਾਜ ਨਾਲ ਸੰਬੰਧਤ ਹਰ ਵਿੱਦਿਆ ਸਿਖਾਈ। ਘੋੜ-ਸਵਾਰੀ, ਤੀਰ ਅੰਦਾਜ਼ੀ, ਤਲਵਾਰ ਬਾਜ਼ੀ ਤੇ ਨੇਜ਼ਾ ਬਾਜ਼ੀ ਵਿਚ ਉਹ ਪੂਰੀ ਤਰ੍ਹਾਂ ਪਰਪੱਕ ਸੀ। ਘਰੋਂ ਬਾਹਰ ਉਹ ਸ਼ਿਕਾਰ ਖੇਡਦਾ ਤੇ ਘਰ ਅੰਦਰ ਸ਼ਤਰੰਜ।

ਉਹ ਜਵਾਨ ਹੋਇਆ ਤਾਂ ਖੇਡਣ ਮੱਲ੍ਹਣ ਲਈ ਗੁਲੇਲੇ ਚਲਾਉਣ ਲਗਾ। ਪਿੰਡ ਦੀਆਂ ਸਵਾਣੀਆਂ ਖੂਹ ਉਪਰ ਪਾਣੀ ਭਰਨ ਜਾਂਦੀਆਂ ਤਾਂ ਰਸਾਲੂ ਗੁਲੇਲੇ ਮਾਰ ਕੇ ਘੜਿਆਂ ਵਿਚ ਛੇਕ ਕਰ ਦਿੰਦਾ। ਅੱਖ ਫੋਰ ਵਿਚ ਇਕੋ ਘੜੇ ਨੂੰ ਦਸ ਬਾਰਾਂ ਥਾਈਂ ਵਿੰਨ੍ਹ ਸੁੱਟਦਾ। ਥਾਂ ਪਰ ਥਾਂ ਪਾਣੀ ਦੀਆਂ ਧਾਰਾਂ ਵਗਦੀਆਂ। ਸੁਪਨੇ ਵਰਗਾ ਨਜ਼ਾਰਾ ਵਿਖਾਈ ਦਿੰਦਾ। ਪਰ ਰਸਾਲੂ ਦੇ ਏਸ ਮਨੋਰੰਜਨ ਨਾਲ ਪਿੰਡ ਦਾ ਬੜਾ ਨੁਕਸਾਨ ਹੁੰਦਾ। ਸੁਆਣੀਆਂ ਨੇ ਲੂਣਾ ਦੇ ਮਹਿਲੀਂ ਫਰਿਆਦ ਕੀਤੀ। ਲੂਣਾ ਆਪਣੇ ਲਾਡਲੇ ਪੁੱਤਰ ਨੂੰ ਵਰਜ ਨਾ ਸਕੀ। ਉਸ ਨੇ ਲੋਕਾਂ ਨੂੰ ਘੜਿਆਂ ਦੀ ਥਾਂ ਗਾਗਰਾਂ ਲੈ ਦਿਤੀਆਂ, ਪਰ ਰਸਾਲੂ ਮਾਂ ਤੋਂ ਵੀ ਤੇਜ਼ ਸੀ। ਹੁਣ ਉਹਨੇ ਗੁਲੇਲ ਦੀ ਥਾਂ ਹੱਥ ਵਿਚ ਤੀਰ ਕਮਾਨ ਫੜ ਲਿਆ। ਤੀਰ ਮਾਰ ਕੇ ਗਾਗਰਾਂ ਵਿਚ ਛੇਕ ਕਰ ਦਿੰਦਾ। ਪਰਜਾ ਡਾਢੀ ਦੁਖੀ ਹੋਈ। ਹੁਣ ਫਰਿਆਦ ਰਾਜੇ ਤਕ ਜਾ ਪਹੁੰਚੀ। ਰਾਜਾ ਆਪਣੇ 'ਕੱਲੇ-ਕਾਰੇ ਪੁੱਤਰ ਨੂੰ ਹੋੜ ਨਾ ਸਕਿਆ। ਪਰ ਪਰਜਾ ਦਾ ਦੁੱਖ ਵੀ ਉਸ ਤੋਂ ਵੇਖਿਆ ਨਾ ਗਿਆ। ਉਸ ਨੇ ਆਪਣੇ ਪੁੱਤਰ ਦੇ ਮੁਹਾਂਦਰੇ ਦਾ ਇਕ ਬੁੱਤ ਬਣਵਾਇਆ ਤੇ ਉਸ ਦਾ ਮੂੰਹ ਕਾਲਾ ਕਰ ਕੇ ਰਾਜ-ਮਹਿਲ ਦੇ ਬਾਹਰ ਟਿਕਾ ਦਿਤਾ। ਰਸਾਲੂ ਸ਼ਿਕਾਰ ਖੇਡ ਕੇ ਮੁੜਿਆ ਤੇ ਰਾਜ-ਮਹੱਲ ਦੇ ਫਾਟਕ ਤੇ ਆਪਣਾ ਬੁੱਤ ਵੇਖਿਆ। ਕਾਲਾ ਮੂੰਹ, ਨੀਲੇ ਪੈਰ। ਉਹ ਰਾਜੇ ਦੇ ਕਰੋਪ ਨੂੰ ਸਮਝ ਗਿਆ। ਉਸ ਨੂੰ ਪਤਾ ਲਗ ਗਿਆ ਕਿ ਮਹਿਲਾਂ ਵਿਚ ਮੇਰਾ ਦਾਣਾ ਪਾਣੀ ਮੁੱਕ ਚੁੱਕਾ ਹੈ। ਉਸ ਨੇ ਆਪਣਾ ਦੇਸ ਛਡ ਦੇਣ ਦਾ ਫੈਸਲਾ ਕਰ ਲਿਆ।

ਰਾਜਕੁਮਾਰ ਦੀ ਜਲਾਵਤਨੀ ਦੀ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ। ਹਿੰਮਤੀ ਮੁੰਡੇ ਰਸਾਲੂ ਦੇ ਨਾਲ ਹੋ ਤੁਰੇ। ਸਭ ਨੇ ਪੱਕੀ ਧਾਰ ਲਈ ਕਿ ਆਪਣੇ ਦੇਸ ਤੋਂ ਬਾਹਰ ਨਿਰੋਲ ਆਪਣੀ ਹਿੰਮਤ ਨਾਲ ਕੁਝ ਕਰ ਕੇ ਵਿਖਾਵਾਂਗੇ। ਇਨ੍ਹਾਂ ਮੁੰਡਿਆਂ ਦੀਆਂ ਮਾਵਾਂ ਫੇਰ ਲੂਣਾ ਦੇ ਮਹਿਲੀਂ ਪਹੁੰਚੀਆਂ। ਤੇ ਅਰਜ਼ ਗੁਜ਼ਾਰੀ ਕਿ ਆਪਣੇ ਪੁੱਤਰ ਨੂੰ ਰੋਕ। ਪਰ ਤੀਰ ਕਮਾਨੋਂ ਛੁੱਟ ਚੁੱਕਾ ਸੀ। ਰਸਾਲੂ ਤੇ ਉਸ ਦੇ ਸਾਥੀ ਸ਼ਹਿਰ ਤੋਂ ਬਹੁਤ

ਦੂਰ ਜਾ ਚੁੱਕੇ ਸਨ। ਲੂਣਾ ਮਹਿਲ ਦੀ ਅਟਾਰੀ ਤੇ ਚੜ੍ਹ ਕੇ ਆਪਣੇ ਜਲਾਵਤਨ ਪੁੱਤਰ ਦੀ ਪਿੱਠ ਪਛਾਣਨ ਲਗੀ, ਪਰ ਮਿੱਟੀ-ਘੱਟੇ ਦੇ ਬੱਦਲ ਤੋਂ ਸਿਵਾ ਕੁਝ ਵਿਖਾਈ ਨਾ ਦਿਤਾ ਲੂਣਾ ਨੇ ਕੁਰਲਾ ਕੇ ਵਾਜਾਂ ਮਾਰੀਆਂ:

"ਵੇ ਤੂੰ ਚਲਿਓਂ ਦੇਸ ਬਗਾਨੇ, ਪੁੱਤ ਰਸਾਲੂਆ
ਵੇ ਤੂੰ ਮੁੜ ਆ ਕਿਸੇ ਬਹਾਨੇ, ਪੁੱਤ ਰਸਾਲੂਆ
ਕਲਗੀ ਤੇਰੀ ਮਿੱਟੀ 'ਚ ਰੁਲ ਗਈ
ਤੇਰੇ ਨਕਸ਼ ਨਾ ਜਾਣ ਪਛਾਣੇ, ਵੇ ਪੁੱਤ ਰਸਾਲੂਆ
ਤਿੱਖੀ ਛੁਰੀ ਕਲੇਜੇ ਖਾਣੀ
ਜਾ ਬੈਠੀ ਦਿਲ ਦੇ ਖ਼ਾਨੇ, ਵੇ ਪੁੱਤ ਰਸਾਲੂਆ
ਪਿਛੇ ਤਾਂ ਛੱਡ ਗਿਉਂ ਬਲਦੀਆਂ ਲਾਟਾਂ
ਵੇ ਤੂੰ ਬੰਨ੍ਹ ਗਿਉਂ ਅੱਗ ਦੇ ਗਾਨੇ, ਵੇ ਪੁੱਤ ਰਸਾਲੂਆ"

ਰਸ਼ਾਲੂ ਨੇ ਸ਼ਹਿਰ ਵਲ ਐਸੀ ਪਿੱਠ ਕੀਤੀ ਕਿ ਮੁੜ ਪਿਛਾਂਹ ਪਰਤ ਕੇ ਨਾ ਵੇਖਿਆ। ਸਿਆਲਕੋਟ ਤੋਂ ਟੁਰ ਕੇ ਉਹ ਗੁਜਰਾਤ ਪਹੁੰਚਾ ਜਿਥੇ ਇਕ ਗੁੱਜਰ ਰਾਜੇ ਦਾ ਰਾਜ ਸੀ। ਰਾਜਾ ਸ਼ਹਿਰੋਂ ਬਾਹਰ ਰਸਾਲੂ ਦੀ ਅਗਵਾਨੀ ਲਈ ਆਇਆ, ਤੇ ਉਸ ਨੇ ਪੁੱਛਿਆ:

ਕਿਸ ਰਾਜੇ ਦਾ ਪੁੱਤਰ ਹੈ, ਤੇ ਕੀ ਹੈ ਤੇਰਾ ਨਾਮ
ਕਿਹੜਾ ਤੇਰਾ ਦੇਸ ਸੋਹਣਿਆ, ਕਿਹੜਾ ਨਗਰ ਗਰਾਮ ?

ਰਸਾਲੂ ਨੇ ਜਵਾਬ ਦਿਤਾ:

ਮੈਂ ਰਾਜੇ ਸਲਵਾਨ ਦਾ ਪੁੱਤਰ, ਮੇਰਾ ਨਾਮ ਰਸਾਲ
ਮੇਰਾ ਤਾਂ ਹੁਣ ਦੇਸ ਨਾ ਕੋਈ, ਪਿਉ ਦਾ ਦੇਸ ਸਿਆਲ।

ਗੁੱਜਰ ਰਾਜਾ ਪਛਾਣ ਗਿਆ ਕਿ ਰਸਾਲੂ ਬੜਾ ਖ਼ੁਦਸਰ ਨੱਢਾ ਹੈ। ਉਸ ਨੇ ਕਿਹਾ, "ਜੇ ਆਪਣਾ ਜ਼ੋਰ ਹੀ ਅਜ਼ਮਾਉਣਾ ਹੈ ਤਾਂ ਜਿਹਲਮ ਵਲ ਜਾ। ਓਸ ਦੇਸ ਦੇ ਚੌਥੇ ਹਿੱਸੇ ਤੇ ਤੁਹਾਡਾ ਹੱਕ ਹੈ। ਤੇਰਾ ਪਿਉ ਬਹੁਤ ਚਿਰ ਬੇ-ਔਲਾਦ ਰਿਹਾ ਤੇ ਉਸ ਨੇ ਆਪਣਾ ਹੱਕ ਕਦੇ ਜਤਾਇਆ ਹੀ ਨਹੀਂ।"

ਫੌਲਾਦੀ ਘੋੜੇ ਦੀ ਪਿੱਠ ਤੇ ਬੈਠਾ ਰਸਾਲੂ ਅਗਾਂਹ ਲੰਘ ਗਿਆ। ਉਸ ਨੇ ਹੱਥ ਵਿਚ ਦੋ ਮਣਾ ਕਮਾਣ ਸੰਭਾਲ ਲਿਆ। ਇਸ ਵਿਚ ਇਕੋ ਵੇਲੇ ਤਿੰਨ ਤੀਰ ਚਲਾਏ ਜਾ ਸਕਦੇ ਸਨ ਜੋ ਆਪਣਾ ਨਿਸ਼ਾਨਾ ਫੁੰਡ ਕੇ ਵਾਪਸ ਮੁੜ ਆਉਂਦੇ ਸਨ। ਰਸਾਲੂ ਨੇ ਜਿਹਲਮ ਦਾ ਕਿਲ੍ਹਾ ਘੜੀਆਂ ਪਲਾਂ ਵਿਚ ਹੀ ਸਰ ਕਰ ਲਿਆ। ਆਪਣੇ ਸਾਥੀਆਂ

ਵਿਚੋਂ ਹੀ ਇਕ ਨੂੰ ਉਥੋਂ ਦਾ ਰਾਜਾ ਥਾਪਿਆ ਤੇ ਆਪ ਅਗਾਂਹ ਤੁਰਦਾ ਹੋਇਆ। ਬਾਕੀ ਦੇ ਸਾਥੀ ਉਸ ਨਾਲ ਤੁਰਨ ਲੱਗੇ ਤਾਂ ਉਨ੍ਹਾਂ ਨੂੰ ਕਿਹਾ, "ਤੁਸੀਂ ਇਥੇ ਹੀ ਰਹੋ। ਤੁਹਾਡੇ ਬਿਨਾਂ ਇਹ ਕੱਲਾਕਾਰਾ ਰਾਜ ਕਿਵੇ ਚਲਾਵੇਗਾ ? ਅਗਲਾ ਸਫ਼ਰ ਮੈਂ ਇਕੱਲਿਆਂ ਹੀ ਤੈਅ ਕਰਾਂਗਾ। ਮੇਰੇ ਨਾਲ ਸਿਰਫ ਦੋ ਸਾਥੀ ਹੋਣਗੇ, ਇਕ ਮੇਰਾ ਘੋੜਾ ਫ਼ੌਲਾਦੀ ਤੇ ਦੂਜਾ ਮੇਰਾ ਤੋਤਾ ਸ਼ਾਦੀ।

ਰਸਾਲੂ ਜਿੱਤਾਂ ਜਿੱਤਦਾ ਅਗਾਂਹ ਤੁਰਿਆ ਗਿਆ। ਏਧਰ ਰਾਜਾ ਸਲਵਾਨ ਬੁੱਢਾ ਹੁੰਦਾ ਜਾ ਰਿਹਾ ਸੀ। ਪਤਾ ਨਹੀਂ ਕਦੋਂ ਕਾਇਆ ਵਿਚੋਂ ਪੰਛੀ ਉਡ ਜਾਵੇ ਤੇ ਸਿੰਘਾਸਨ ਸੁੰਵਾ ਰਹਿ ਜਾਏ। ਰਾਜੇ ਨੇ ਆਪਣੇ ਪੁੱਤਰ ਦੇ ਮਗਰੇ ਮਗਰ ਆਪਣੇ ਸੁਨੇਹੇ ਭੇਜੇ। ਸੁਨੇਹੇ ਵਾਲਿਆਂ ਨੂੰ ਪਤਾ ਲੱਗਦਾ ਕਿ ਅੱਜ ਰਸਾਲੂ ਫਲਾਣੀ ਥਾਂ ਹੈ, ਉਹ ਉਥੇ ਪਹੁੰਚਦੇ ਤਾਂ ਰਸਾਲੂ ਉਸ ਤੋਂ ਵੀ ਅਗਾਂਹ ਕਿਸੇ ਹੋਰ ਥਾਂ ਪਹੁੰਚਿਆ ਹੁੰਦਾ। ਪਿਉ ਦਾ ਸੁਨੇਹਾ ਪੁੱਤਰ ਤਕ ਪਹੁੰਚ ਨਾ ਸਕਦਾ। ਦੂਤ ਵਾਪਸ ਆ ਜਾਂਦੇ। ਫੇਰ ਲੂਣਾ ਨੇ ਸੁਨੇਹਾ ਭੇਜਿਆ, ਪਰ ਉਹ ਵੀ ਰਸਾਲੂ ਤਕ ਨਾ ਪਹੁੰਚਿਆ। ਆਖ਼ਰ ਮਾਂ ਇੱਛਰਾਂ ਨੇ ਆਪਣੇ ਪੁੱਤਰ ਪੂਰਨ ਦਾ ਨਾਮ ਧਿਆ ਕੇ ਰਸਾਲੂ ਨੂੰ ਸੁਨੇਹਾ ਭੇਜਿਆ। ਰੱਬ ਦੀ ਕਰਨੀ ਇਹ ਸੁਨੇਹਾ ਰਸਾਲੂ ਤਕ ਪਹੁੰਚ ਗਿਆ ਤੇ ਉਹ ਆਪਣੇ ਘਰ ਵਲ ਮੁੜ ਪਿਆ। ਰਾਜੇ ਸਲਵਾਨ ਨੇ ਆਪਣੇ ਪੁੱਤਰ ਦੀ ਮੰਗਣੀ ਛੋਟੀ ਉਮਰ ਵਿਚ ਹੀ ਆਪਣੇ ਵਜ਼ੀਰ ਮੋਤੀ ਰਾਮ ਦੀ ਧੀ ਨਾਲ ਕਰ ਦਿਤੀ ਸੀ। ਰਸਾਲੂ ਆਪਣੇ ਘਰ ਵਾਪਸ ਮੁੜਿਆ ਆ ਰਿਹਾ ਸੀ। ਸ਼ਹਿਰੋਂ ਬਾਹਰ ਖੂਹ ਉਪਰ ਮੁਟਿਆਰਾਂ ਪਾਣੀ ਭਰਦੀਆਂ ਆਪੋ ਵਿਚ ਹੱਸ ਖੇਡ ਰਹੀਆਂ ਸਨ। ਉਨ੍ਹਾਂ ਰਸਾਲੂ ਨੂੰ ਲਟਬਉਰਿਆਂ ਵਾਂਗ ਲੰਘਦਾ ਵੇਖਿਆ ਤਾਂ ਇਕ ਕੁੜੀ ਨੇ ਬੋਲੀ ਮਾਰੀ:

ਵੇ ਘੋੜੀ ਦੇ ਅਸਵਾਰਾ
ਫੰਦੇ ਤਾਂ ਤੇਰੇ ਉਡਣ ਹਵਾ ਵਿਚ
ਸਾਂਭ ਲੈ ਕੁੜੀ ਦੇ ਵਾਂਗ
ਹਾਏ ਵੇ, ਘੋੜੀ ਦਿਆ ਅਸਵਾਰਾ
ਜੇ ਫੰਦੇਆਂ ਤੋਂ ਤੈਨੂੰ ਫੜਿਆ ਕਿਸੇ ਨੇ
ਪੁੱਟਣ ਨਹੀਂ ਦੇਣੀ ਲਾਂਘ

ਰਸਾਲੂ ਨੇ ਮੋੜਵਾਂ ਉੱਤਰ ਦਿੱਤਾ:

ਜਾਂ ਤਾਂ ਆਪਣੀ ਮੋੜ ਲੈ ਬੋਲੀ, ਨਹੀਂ ਤਾਂ ਹੋਣ ਨਾ ਦੇਵਾਂ ਤੇਰਾ ਕਾਜ
ਟੁੱਟ ਜਾਏ ਤੇਰਾ ਚੂੜਾ ਬੀੜਾ, ਧਰਿਆ ਰਹਿ ਜਾਏ ਦਾਜ।

ਕੁੜੀ ਨੂੰ ਇਕ ਤਾਂ ਜੋਬਨ ਦਾ ਮਾਣ ਸੀ ਤੇ ਦੂਜੀ ਉਹ ਵਜ਼ੀਰ ਦੀ ਧੀ ਸੀ। ਉਹ ਭਲਾ ਆਪਣੀ ਬੋਲੀ ਕਿਵੇਂ ਮੋੜਦੀ। ਉਹਨੇ ਵੱਡੇ ਗੁਮਾਨ ਨਾਲ ਰਸਾਲੂ ਨੂੰ ਵੇਖਿਆ ਤੇ ਫੇਰ ਆਪਣੀ ਪਿੱਠ ਮੋੜ ਲਈ।

ਘਰ ਪਹੁੰਚਦੇ ਹੀ ਰਸਾਲੂ ਨੇ ਮਾਪਿਆਂ ਨੂੰ ਕਿਹਾ, ਜਿਹੜੇ ਕੰਮ ਨੂੰ ਮੈਨੂੰ ਬੁਲਾਇਆ ਜੇ ਉਹ ਛੇਤੀ ਛੇਤੀ ਨਬੇੜ ਲਓ। ਮੈਥੋਂ ਬਹੁਤੀ ਦੇਰ ਤੁਹਾਡੀ ਚਾਰਦੀਵਾਰੀ 'ਚ ਕੈਦ ਨਹੀਂ ਰਿਹਾ ਜਾਣਾ। ਮਾਪਿਆਂ ਸੋਚਿਆ ਮੁੰਡੇ ਦਾ ਵਿਆਹ ਕਰ ਦਿਓ, ਘਰ ਵਹੁਟੀ ਆਈ ਤਾਂ ਪਰਚ ਜਾਵੇਗਾ। ਅਗਲੇ ਹੀ ਦਿਨ ਰਾਜਾ ਜੰਞ ਜੋੜ ਕੇ ਮੋਤੀ ਰਾਮ ਦੇ ਘਰ ਜਾ ਢੁੱਕਾ। ਕੁੜੀ ਨੇ ਸੋਲਾਂ ਸ਼ਿੰਗਾਰ ਕੀਤੇ ਤੇ ਲਾਵਾਂ ਤੇ ਆ ਬੈਠੀ। ਬਾਹਮਣਾਂ ਨੇ ਗੰਢ ਚਤਰਾਵਾ ਕਰ ਦਿੱਤਾ। ਚਾਰ ਫੇਰੇ ਹੋ ਗਏ, ਅਜੇ ਤਿੰਨ ਬਾਕੀ ਸਨ। ਹੁਣ ਲਾੜੀ ਨੇ ਪਿਛੇ ਤੇ ਲਾੜੇ ਨੇ ਅੱਗੇ ਹੋਣਾ ਸੀ। ਆਪਣੀ ਲਾੜੀ ਦੇ ਅੱਗੋਂ ਲੰਘਦਿਆਂ ਰਸਾਲੂ ਨੇ ਧੌਣ ਭੁਆ ਕੇ ਲਾੜੀ ਨੂੰ ਵੇਖਿਆ। ਅੱਖਾਂ ਚਾਰ ਹੋਈਆਂ ਤੇ ਦੋਹਾਂ ਨੇ ਇਕ ਦੂਜੇ ਨੂੰ ਪਛਾਣ ਲਿਆ। ਰਸਾਲੂ ਨੇ ਅੱਖ ਦੇ ਫੋਰ ਵਿਚ ਮਿਆਨੋਂ ਤਲਵਾਰ ਕੱਢੀ ਤੇ ਵਿਆਹ ਦੀ ਗੰਢ ਵੱਢ ਕੇ ਪਰ੍ਹਾਂ ਮਾਰੀ। ਬਿਜਲੀ ਦੀ ਤੇਜ਼ੀ ਨਾਲ ਉਹ ਵਿਹੜੇ ਵਿਚੋਂ ਨੱਠ ਕੇ ਬਾਹਰ ਖਲੋਤੇ ਫ਼ੌਲਾਦੀ ਉਤੇ ਜਾ ਚੜ੍ਹਿਆ। ਜਾਂਞੀ-ਮਾਂਞੀ ਵੇਖਦੇ ਰਹਿ ਗਏ, ਪਰ ਰਸਾਲੂ ਸ਼ਹਿਰੋਂ ਦੂਰ ਜਾ ਚੁਕਾ ਸੀ। ਪਿਓ ਨੇ 'ਵਾਜਾਂ ਦਿਤੀਆਂ, ਮੱਥੇ ਤਿਲਕ ਤਾਂ ਲੁਆ ਜਾ। ਅੱਜ ਤੋਂ ਏਥੋਂ ਦਾ ਰਾਜਾ ਤੂੰ ਏਂ।

ਰਾਜਾ ਤੁਰਦਾ ਤੁਰਦਾ ਇਕ ਸੰਘਣੇ ਜੰਗਲ ਵਿਚ ਪੁੱਜਾ ਜਿਥੇ ਓੜਕ ਦੀ ਗਰਮੀ ਸੀ, ਪਰ ਬੜੀ ਹੀ ਤਿੱਖੀ ਮਹਿਕ ਸੀ। ਰਤਾ ਕੁ ਅਗਾਂਹ ਪਹੁੰਚਿਆ ਤਾਂ ਵੇਖਿਆ ਕਿ ਇਕ ਚੰਨਣ ਦਾ ਰੁੱਖ ਸੜਦਾ ਪਿਆ ਹੈ। ਕੁਝ ਚਿਰ ਬਾਅਦ ਰੁੱਖ ਵਿਚੋਂ ਸੜਦੇ ਬਲਦੇ ਖੰਭਾਂ ਵਾਲਾ ਹੰਸ ਨਿਕਲਿਆ ਤੇ ਰਾਜੇ ਦੇ ਕਦਮਾਂ ਵਿਚ ਆ ਡਿੱਗਾ। ਰਾਜਾ ਵੇਖ ਕੇ ਡਾਢਾ ਦਿਲਗੀਰ ਹੋਇਆ, ਉਸ ਨੇ ਹੰਸ ਨੂੰ ਪੁੱਛਿਆ, "ਰੁੱਖ ਨੂੰ ਅੱਗ ਲੱਗਣ ਸਾਰ ਹੀ ਤੂੰ ਉੱਡ ਕਿਉਂ ਨਾ ਗਿਓਂ ?" ਹੰਸ ਨੇ ਕਿਹਾ, "ਸਾਰੀ ਉਮਰ ਜਿਸ ਰੁੱਖ ਦਾ ਮੇਵਾ ਖਾਧਾ, ਠੰਡੀ ਛਾਂ ਮਾਣੀ, ਉਸ ਦੇ ਸਿਰ ਤੇ ਬਿਪਤਾ ਆ ਪਈ ਤਾਂ ਮੈਂ ਕਿਵੇਂ ਉਡ ਜਾਵਾਂ।" ਰਸਾਲੂ ਨੇ ਕੁਝ ਤਾਂ ਆਪ ਉਦਮ ਕੀਤਾ, ਨਦੀ ਦਾ ਵਹਿਣ ਰੁੱਖ ਵਲ ਮੋੜਿਆ ਤੇ ਰੱਬ ਅੱਗੇ ਅਰਦਾਸ ਕੀਤੀ ਕਿ ਏਸ ਰੁੱਖ ਦਾ ਦੁਖ ਦੂਰ ਕਰ। ਅੱਗ ਬੁਝੀ ਤਾਂ ਹੰਸ ਫੇਰ ਰੁੱਖ ਤੇ ਜਾ ਬੈਠਾ। ਹੰਸ ਤੇ ਚੰਨਣ ਰੁੱਖ ਦਾ ਪਿਆਰ ਵੇਖ ਕੇ ਰਾਜੇ ਦਾ ਅੰਦਰੋਂ ਰੁਗ ਭਰਿਆ ਗਿਆ। ਪਰ ਉਹ ਤਾਂ ਸਭ ਮੋਹ-ਮੁੱਹਬਤਾਂ ਤੋੜ ਕੇ ਆਇਆ ਸੀ। ਰਸਾਲੂ ਅਗਾਂਹ ਤੁਰਿਆ ਤਾਂ ਹੰਸ ਨੇ ਕਿਹਾ:

ਕਲਮੁੱਕਲਾ ਭੌਰੇ ਪਲਿਓਂ, ਕੱਲੇ ਤੇਰੇ ਰਾਹ
ਕਲਮੁਕੱਲੇ ਜੰਗਲ ਥਾਣੀਂ, ਕੱਲਾ ਕੱਲਾ ਜਾਹ

ਰਾਜਾ ਤੁਰਿਆ ਗਿਆ। ਜੰਗਲ ਮੁੱਕਣ ਵਿਚ ਹੀ ਨਹੀਂ ਸੀ ਆਉਂਦਾ। ਅਗਲੀ ਭਲਕ ਰਸਾਲੂ ਨੂੰ ਰਾਹ ਵਿਚ ਇਕ ਸੱਪ ਮਿਲਿਆ। ਹਨੇਰੀ ਚਲਣ ਨਾਲ ਰੇਤ ਉਡਣ ਕਰਕੇ ਉਸ ਦੀਆਂ ਅੱਖਾਂ ਅੰਨ੍ਹੀਆਂ ਹੋ ਗਈਆਂ ਸਨ। ਸੱਪ ਨੇ ਘੋੜੇ ਦਾ ਖੜਾਕ ਸੁਣਿਆ ਤਾਂ ਉਸ ਨੇ ਅੰਦਾਜ਼ਾ ਲਾਇਆ ਕੋਈ ਆਦਮ ਦਾ ਪੁੱਤ ਏਸ ਪਾਸਿਓਂ ਲੰਘ ਰਿਹਾ ਹੈ। ਉਸ ਨੇ ਬੇਨਤੀ ਕੀਤੀ

ਇਹਨੀਂ ਰਾਹੀਂ ਲੰਘਦਿਆ, ਗੱਲ ਸਾਡੀ ਸੁਣ ਜਾ
ਜੇ ਤੂੰ ਮਿਹਰਾਂ ਵਾਲੜਾ, ਸਾਡੀ ਅੱਖ ਕੰਕਰ ਕੱਢ ਜਾ
ਧਰਮੀਆ ਧਰਮ ਕਮਾ ।

ਸੱਪ ਤਾਂ ਮਨੁੱਖ ਜਾਤ ਦਾ ਵੈਰੀ ਹੁੰਦਾ ਹੈ । ਪਰ, ਘਰੋਂ ਏਡੀ ਦੂਰ ਆ ਕੇ ਰਾਜਾ ਵੈਰ ਵਿਰੋਧ ਦੀਆਂ ਗੱਲਾਂ ਭੁੱਲ ਚੁੱਕਾ ਸੀ । ਰਾਜੇ ਨੇ ਆਪਣੀ ਹੱਥੀਂ ਬਾਸ਼ਕ ਨਾਗ ਦੀਆਂ ਅੱਖਾਂ ਵਿਚੋਂ ਕੰਕਰ ਕੱਢੇ । ਨਾਗ ਦੀਆਂ ਅੱਖਾਂ ਨੌਂ ਬਰ ਨੌਂ ਹੋ ਗਈਆਂ । ਰਾਜਾ ਅਗਾਂਹ ਵਧਣ ਲੱਗਾ ਤਾਂ ਨਾਗ ਉਸ ਦੇ ਰਾਹ ਵਿਚ ਫਣ ਖਲਾਰ ਕੇ ਖਲੋ ਗਿਆ । ਰਾਜੇ ਨੇ ਪੁੱਛਿਆ,"ਇਹ ਕੀ ? ਉਪਕਾਰ ਦਾ ਇਹ ਫਲ ?" ਨਾਗ ਨੇ ਸਿਰ ਨਿਵਾ ਲਿਆ ਤੇ ਕਿਹਾ— "ਮੇਰੀ ਤਾਂ ਏਨੀ ਹੀ ਅਰਜ਼ ਹੈ ਕਿ ਅੱਜ ਦੀ ਰਾਤ ਮੇਰੇ ਘਰ ਠਹਿਰ ਕੇ ਜਾ ।" ਰਸਾਲੂ ਨੇ ਬੇਨਤੀ ਪਰਵਾਨ ਕੀਤੀ । ਉਸ ਦੀ ਗੁਫਾ ਵਿਚ ਜਾ ਕੇ ਏਸ ਬੀਰ ਬਹਾਦਰ ਨੇ ਸਾਰੀ ਰਾਤ ਨਾਗ ਦੇ ਨਾਲ ਇਕੋ ਪਲੰਘ ਤੇ ਸੌਂ ਕੇ ਬਿਤਾਈ । ਅਗਲੀ ਸਵੇਰ ਸੱਪ ਫੇਰ ਕਿਸੇ ਮਨੁੱਖ ਨੂੰ ਡੰਗਣ ਘਾਹ ਵਿਚ ਗੁੰਮ ਗਿਆ ਤੇ ਰਸਾਲੂ ਆਪਣੇ ਰਾਹ ਪਿਆ ।

ਜੰਗਲ ਲੰਘ ਕੇ ਰਸਾਲੂ ਨੀਲੇ ਸ਼ਹਿਰ ਪਹੁੰਚਾ । ਸ਼ਹਿਰ ਦੇ ਬਾਹਰ-ਵਾਹਰ ਹੀ ਇਕ ਬੁਢੜੀ ਬੈਠੀ ਹੋਈ ਸੀ । ਉਹ ਕਦੀ ਹੱਸਦੀ, ਕਦੀ ਰੋਂਦੀ । ਰਸਾਲੂ ਨੇ ਉਸ ਦਾ ਦੁੱਖ ਪੁੱਛਿਆ, ਪਰ ਬੁਢੜੀ ਅੱਗੇ ਵਾਂਗ ਹੀ ਹੱਸਦੀ ਰੋਂਦੀ ਜਾਵੇ, ਪਰ ਗੱਲ ਕੋਈ ਨਾ ਦੱਸੇ । ਰਸਾਲੂ ਨੇ ਵੀ ਉਸ ਦਾ ਖਹਿੜਾ ਨਾ ਛੱਡਿਆ । ਆਖ਼ਰ ਮਾਈ ਨੇ ਦੱਸਿਆ, ਏਸ ਸ਼ਹਿਰ ਤੇ ਇਕ ਦੇਉ ਦਾ ਕਬਜ਼ਾ ਹੈ ਜੋ ਹਰ ਰੋਜ਼ ਇਕ ਬੰਦਾ ਭਖ ਲੈਂਦਾ ਹੈ । ਕੁਝ ਲੋਕ ਤਾਂ ਸ਼ਹਿਰ ਛੱਡ ਕੇ ਦੌੜ ਗਏ, ਕੁਝ ਦੇਉ ਨੇ ਖਾ ਲਏ, ਬਾਕੀ ਆਪਣੀ ਮੌਤ ਦੀ ਉਡੀਕ ਵਿਚ ਹਨ । ਮੇਰੇ ਸਤ ਪੁੱਤਰ ਸਨ, ਛੇ ਦੇਉ ਨੇ ਖਾ ਲਏ । ਅੱਜ ਸੱਤਵੇਂ ਦੀ ਵਾਰੀ ਹੈ । ਹੱਸਦੀ ਹਾਂ ਕਿ ਮੈਂ ਬਚ ਗਈ, ਰੋਂਦੀ ਹਾਂ ਕਿ ਆਪਣੇ ਸਾਹਮਣੇ ਸੱਤੇ ਪੁੱਤਰ ਬਲੀ ਚਾੜ੍ਹ ਚੁੱਕੀ ਹਾਂ ।" ਰਾਜੇ ਨੇ ਰੁੱਖਾਂ, ਪੰਛੀਆਂ ਤੇ ਨਾਗਾਂ ਦਾ ਭਲਾ ਕੀਤਾ ਸੀ । ਅੱਜ ਬੰਦੇ ਉਪਰ ਉਪਕਾਰ ਕਰਨ ਦਾ ਮੌਕਾ ਸੀ । ਏਸ ਮੌਕੇ ਉਪਰ ਜਾਨ ਦਾ ਖ਼ਤਰਾ ਸੀ । ਰਾਜੇ ਨੇ ਨਿਸਚਾ ਕਰ ਲਿਆ ਕਿ ਮਾਈ ਦੇ ਪੁੱਤਰ ਦੀ ਥਾਂ ਦੇਉ ਦਾ ਭੱਖ ਮੈਂ ਬਣਾਂਗਾ ।

ਰਸਾਲੂ ਆਪਣੇ ਘੋੜੇ ਤੇ ਚੜ੍ਹ ਕੇ ਫੇਰ ਜੰਗਲ ਵਲ ਤੁਰ ਪਿਆ । ਸ਼ਹਿਰ ਵਾਲੇ ਬੰਦੇ ਦੇ ਨਾਲ ਇਕ ਗੱਡਾ ਰੋਟੀਆਂ ਦਾ ਤੇ ਇਕ ਸੰਢਾ ਵੀ ਦੇਉ ਦੇ ਭੱਕ ਲਈ ਭੇਜਦੇ ਸਨ । ਉਹ ਵੀ ਰਾਜੇ ਦੇ ਨਾਲ ਸਨ । ਦੇਉ ਨੇ ਜਦੋਂ ਇਕ ਘੋੜਸਵਾਰ ਨੂੰ ਆਪਣੇ ਵਲ ਆਉਂਦਿਆਂ ਵੇਖਿਆ ਤਾਂ ਖ਼ੁਸ਼ ਹੋਇਆ ਕਿ ਅਜ ਘੋੜਾ ਵੱਖਰਾ ਖਾਣ ਨੂੰ ਮਿਲੇਗਾ । ਉਸ ਨੇ ਸਭ ਤੋਂ ਪਹਿਲਾਂ ਘੋੜੇ ਨੂੰ ਹੀ ਹੱਥ ਪਾਇਆ, ਪਰ ਰਸਾਲੂ ਨੇ ਅੱਖ ਫੋਰ ਵਿਚ ਤਲਵਾਰ ਨਾਲ ਉਸ ਦੀ ਬਾਂਹ ਵੱਢ ਸੁੱਟੀ । ਦੇਉ ਚਾਂਗਰਾਂ ਮਾਰਦਾ ਆਪਣੇ ਘਰ ਨੂੰ ਉਠ ਨੱਠਾ । ਪਰ ਹੁਣ ਉਸ ਦੇ ਬਚਾਉ ਦਾ ਰਾਹ ਕੋਈ ਨਹੀਂ ਸੀ । ਦੇਉ ਰੁੱਖਾਂ ਪਿਛੇ ਲੁਕਦਾ, ਪਰ ਰਸਾਲੂ ਦੇ ਤੀਰ ਰੁੱਖ ਵਿੰਨ੍ਹ ਕੇ ਉਹਦੇ ਤੀਕ

ਪਹੁੰਚਦੇ। ਉਸਨੇ ਆਪਣਾ ਜੀਆ ਜੰਤ ਰਾਜੇ ਦੇ ਮੁਕਾਬਲੇ ਲਈ ਅਗ੍ਹਾਂ ਕੀਤਾ। ਪਰ ਕੁਝ ਰਾਜੇ ਦੀ ਤਲਵਾਰ ਨੇ ਕੁਤਰ ਦਿਤੇ ਤੇ ਕੁਝ ਉਸ ਦੇ ਰੱਸੇ ਨੇ ਬੰਨ੍ਹ ਲਏ। ਓੜਕ ਦੇਉ ਆਪਣੇ ਘਰ ਲੋਹੇ ਦੇ ਸੱਤਾਂ ਕੜਾਹਿਆਂ ਉਹਲੇ ਜਾ ਲੁਕਿਆ। ਬਹਾਦਰ ਰਸਾਲੂ ਨੇ ਇਕੋ ਤੀਰ ਨਾਲ ਸੱਤ ਕੜਾਹੇ ਵਿੰਨ੍ਹ ਘੱਤੇ ਤੇ ਦੇਉ ਨੂੰ ਪਾਰ ਬੁਲਾਇਆ। ਦੇਉ ਦੇ ਸਾਰੇ ਟੱਬਰ ਨੂੰ ਮਾਰਨ ਨਾਲ ਰਾਜੇ ਦੀ ਧੁੰਮ ਪੈ ਗਈ। ਸਾਰੇ ਸ਼ਹਿਰ ਦੇ ਲੋਕ ਰਾਜੇ ਸਮੇਤ ਰਸਾਲੂ ਦੇ ਦਰਸ਼ਨਾਂ ਨੂੰ ਆਏ। ਸ਼ਹਿਰ ਨੇ ਰਸਾਲੂ ਨੂੰ ਰੋਕਣਾ ਚਾਹਿਆ, ਪਰ ਉਹਦੇ ਪੈਰਾਂ ਵਿਚ ਚੱਕਰ ਸੀ ਜੋ ਉਸ ਨੂੰ ਟਿਕ ਕੇ ਬੈਠਣ ਨਹੀਂ ਸੀ ਦੇਂਦਾ। ਉਥੋਂ ਦੇ ਰਾਜੇ ਦੀ ਧੀ ਕੁਮਾਰੀ ਸ਼ੌਂਕਣੀ ਉਸ ਦੇ ਰੂਪ ਤੇ ਮੋਹਿਤ ਹੋ ਗਈ, ਪਰ ਰਾਜੇ ਦਾ ਧਿਆਨ ਉਸ ਪਾਸੇ ਜਾਂਦਾ ਹੀ ਨਹੀਂ ਸੀ। ਰਸਾਲੂ ਤੁਰਨ ਲਗਾ ਤਾਂ ਸ਼ੌਂਕਣੀ ਡਾਢੀ ਦਿਲਗੀਰ ਹੋ ਕੇ ਬੋਲੀ:

ਚੰਨਣ ਚੀਰਾਂ, ਚਿਖ ਬਹਾਂ, ਫੂਕ ਲਗਾਵਾਂ ਅੱਗ
ਵੇ ਸੋਹਣੇ ਪਰਦੇਸੀਆ, ਮੈਂ ਮਰਾਂ ਤੇਰੇ ਗਲ ਲੱਗ

ਪਰ ਏਨਾ ਪਿਆਰ ਵੀ ਰਾਜੇ ਨੂੰ ਰੋਕ ਨਾ ਸਕਿਆ। ਉਹ ਵੀ ਇਕ ਤਰ੍ਹਾਂ ਦਾ ਜੋਗ ਕਮਾ ਰਿਹਾ ਸੀ। ਉਸ ਦੇ ਮੂੰਹੋਂ ਇਹੋ ਨਿਕਲਿਆ—ਤੁਸੀਂ ਵਸਦੇ ਭਲੇ, ਜੋਗੀ ਰਮਦੇ ਭਲੇ।

ਏਥੋਂ ਤੁਰਦਾ ਤੁਰਦਾ ਰਾਜਾ ਅਟਕ ਦੇ ਕੋਲ ਦਰਿਆ ਦੇ ਕੰਢੇ ਸਿਰੀਕੋਟ ਪਹੁੰਚਾ। ਏਥੋਂ ਦੇ ਰਾਜੇ ਦਾ ਨਾਮ ਸੀ ਸਿਰਕਪ। ਏਸ ਰਾਜੇ ਦਾ ਵੀ ਅਜਬ ਸ਼ੌਕ ਸੀ। ਉਹ ਆਉਂਦੇ ਜਾਂਦੇ ਰਾਹੀਆਂ ਪਰਦੇਸੀਆਂ ਨਾਲ ਸਿਰ ਦੀ ਬਾਜ਼ੀ ਲਾ ਕੇ ਚੌਪੜ ਖੇਡਦਾ ਤੇ ਉਨ੍ਹਾਂ ਨੂੰ ਛੱਲ ਫ਼ਰੇਬ ਨਾਲ ਹਰਾ ਕੇ ਉਨ੍ਹਾਂ ਦੇ ਸਿਰ ਕੱਪ ਲੈਂਦਾ। ਰਾਜਾ ਡੂੰਘੀ ਰਾਤ ਪਏ ਏਸ ਸ਼ਹਿਰ ਵਿਚ ਪਹੁੰਚਾ ਤਾਂ ਉਸ ਦੇ ਘੋੜੇ ਦਾ ਸੁੰਮ ਇਕ ਕਰੰਗ ਨਾਲ ਵੱਜਾ, ਰਾਜਾ ਸਮਝ ਗਿਆ, ਇਸ ਸ਼ਹਿਰ ਦੇ ਰਾਹ ਖੇਤੇ ਵਿਚ ਮੁਰਦੇ ਪਏ ਹਨ, ਓਥੇ ਖ਼ੈਰ ਨਹੀਂ। ਰਾਜੇ ਨੇ ਪਛਾਣ ਲਿਆ ਕਿ ਇਹ ਤਾਂ ਜੂਏਬਾਜ਼ ਸਿਰਕੱਪ ਦਾ ਸ਼ਹਿਰ ਹੈ। ਰਸਾਲੂ ਤਾਂ ਆਪਣੀ ਜਾਨ ਤਲੀ ਤੇ ਰਖੀ ਫਿਰਦਾ ਸੀ। ਉਸ ਨੇ ਪੱਕੀ ਧਾਰ ਲਈ ਕਿ ਸਿਰਕੱਪ ਨਾਲ ਵੀ ਚੌਪੜ ਦੀ ਬਾਜ਼ੀ ਖੇਡਣੀ ਹੈ। ਸਵੇਰ ਹੋਈ ਤਾਂ ਰਸਾਲੂ ਰਾਜੇ ਦੇ ਮਹਿਲ ਵਲ ਤੁਰ ਪਿਆ। ਅਜੇਹਾ ਸੋਹਣਾ ਸਵਾਰ ਰਾਜੇ ਦਾ ਸ਼ਿਕਾਰ ਬਣੇਗਾ ਇਹ ਸੋਚ ਕੇ ਸ਼ਹਿਰ ਦੇ ਲੋਕ ਦਿਲਗੀਰ ਹੋਏ। ਇਕ ਸੋਹਣੀ ਮੁਟਿਆਰ ਨੇ ਘੋੜੇ ਦੀ ਵਾਗ ਫੜ ਲਈ ਤੇ ਕਿਹਾ:

ਨੀਲੇ ਘੋੜੇ ਵਾਲਿਆ ਰਾਜਾ, ਨੀਵੇਂ ਨੇੜੇ ਆ
ਅੱਗੇ ਰਾਜਾ ਸਿਰਕੱਪ ਹੈ, ਸਿਰ ਲੈਸੀ ਉਹ ਲਾਹ
ਭਲਾ ਚਾਹੇਂ ਜੇ ਆਪਣਾ, ਤਾਂ ਪਿਛੇ ਮੁੜ ਜਾ

ਪਰ ਰਾਜੇ ਨੇ ਘੋੜੇ ਨੂੰ ਅੱਡੀ ਲਾਈ ਤੇ ਅਗਾਂਹ ਵਧ ਗਿਆ। ਉਸ ਸ਼ਹਿਰ ਦੇ ਲੋਕ ਵੀ ਰਾਜੇ ਰਸਾਲੂ ਦਾ ਰੂਪ ਵੇਖ ਕੇ ਡਾਢੇ ਤਰਸਵਾਨ ਹੋਏ। ਹਰ ਕਿਸੇ ਨੇ ਆਪੋ ਆਪਣੀ ਅਕਲ ਮੁਤਾਬਕ ਰਾਜੇ ਨੂੰ ਬਾਜ਼ੀ ਜਿੱਤਣ ਦੇ ਗੁਰ ਦੱਸੇ। ਉਸਦੀ ਸੁਖ ਮਨਾਉਂਦਿਆਂ ਕਿਸੇ ਨੇ ਮੰਤਰ ਪੜ੍ਹੇ, ਅਰਦਾਸਾਂ ਕੀਤੀਆਂ। ਕਿਸੇ ਇਕ ਨੇ ਪਿਆਰ ਨਾਲ ਪਾਲੀ ਆਪਣੀ ਬਿੱਲੀ ਰਾਜੇ ਦੀ ਜੇਬ ਵਿਚ ਰਖ ਦਿਤੀ ਤੇ ਕਿਹਾ:

ਠਹਿਰ ਵੇ ਰਾਜਾ ਭੋਲਿਆ ਸਾਡੀ ਏਨੀ ਗੱਲ ਸੁਣ ਜਾ
ਜਦੋਂ ਡਾਢੀ ਭੀੜਾ ਆ ਬਣੇ, ਤੇਰੀ ਪੇਸ਼ ਨ ਜਾਵੇ ਕਾ
ਦਾਹਿਨਾ ਦਸਤ ਉਠਾਇ ਕੇ ਆਪਣੀ ਜੇਬ 'ਚ ਪਾ

ਰਸਾਲੂ ਨੇ ਰਾਜੇ ਮਹਿਲਾਂ ਤੇ ਜਾ ਆਵਾਜ਼ ਦਿਤੀ ਕਿ ਅਜ ਤੇਰੇ ਨਾਲ ਕੋਈ ਚੌਪੜ ਖੇਡਣ ਆਇਆ ਹੈ। ਮਹਿਲ ਦੀ ਡਿਓੜ੍ਹੀ ਤੇ ਚੌਂਦਾਂ ਧੌਂਸੇ ਪਏ ਸਨ। ਰਾਜੇ ਨੂੰ ਵੰਗਾਰਨ ਵਾਲੇ ਬੰਦੇ ਲਈ ਲਾਜ਼ਮੀ ਸੀ ਕਿ ਧੌਂਸੇ ਵਜਾ ਕੇ ਰਾਜੇ ਨੂੰ ਖ਼ਬਰਦਾਰ ਕਰੇ ਤੇ ਧੌਂਸੇ ਕੁਝ ਇਸ ਪ੍ਰਕਾਰ ਬਣੇ ਸਨ ਕਿ ਇਕ ਵਾਰ ਵਜਾਓ ਤਾਂ ਕਿੰਨਾ ਚਿਰ ਗੂੰਜਦੇ ਰਹਿੰਦੇ ਸਨ ਅਤੇ ਸੁਣਨ ਵਾਲਾ ਬੌਂਦਲ ਜਾਂਦਾ ਸੀ। ਇਸ ਤਰ੍ਹਾਂ ਬੌਂਦਲਿਆ ਹੋਇਆ ਆਦਮੀ ਭਲਾ ਬਾਜ਼ੀ ਕਿਵੇਂ ਜਿੱਤਦਾ ? ਡਿਓੜ੍ਹੀਦਾਰ ਨੇ ਰਸਾਲੂ ਨੂੰ ਧੌਂਸਿਆਂ ਉਪਰ ਚੋਟ ਕਰਨ ਲਈ ਕਿਹਾ। ਰਾਜਾ ਇਕ ਦੇ ਬਾਅਦ ਦੂਸਰੇ ਧੌਂਸੇ ਉਪਰ ਐਸੀ ਜ਼ੋਰਦਾਰ ਚੋਟ ਕਰਦਾ ਕਿ ਧੌਂਸਾ ਪਾਟ ਜਾਂਦਾ ਤੇ ਉਹ ਗੂੰਜ ਨਾ ਸਕਦਾ।

ਡਿਓੜ੍ਹੀ ਤੋਂ ਅਗ੍ਹਾਂ ਸਿਰਕੱਪ ਦੀਆਂ ਸੱਤਰ ਧੀਆਂ ਦੀ ਪੀਂਘ ਸੀ ਜੋ ਆਉਣ ਵਾਲੇ ਦੀ ਬਿਰਤੀ ਇਕਾਗਰ ਨਾ ਹੋਣੀ ਦੇਂਦੀਆਂ। ਉਨ੍ਹਾਂ ਰਸਾਲੂ ਨੂੰ ਕਿਹਾ, "ਸਾਨੂੰ ਝੂਟੇ ਦੇ ਕੇ ਜਾ।" ਰਾਜੇ ਨੇ ਕਿਹਾ, "ਮੇਰੇ ਪਾਸ ਐਨਾ ਵਕਤ ਨਹੀਂ। ਸਭ ਨੂੰ ਇਕੋ ਝੂਟਾ ਦੇਵਾਂਗਾ। ਸੱਤਰ ਕੁੜੀਆਂ ਇਕੋ ਵਾਰ ਪੀਂਘ ਤੇ ਸਵਾਰ ਹੋ ਗਈਆਂ। ਰਸਾਲੂ ਨੇ ਜ਼ੋਰ ਦਾ ਹੂਟਾ ਦੇ ਕੇ ਪੀਂਘ ਅਸਮਾਨੇ ਚਾੜ੍ਹ ਦਿਤੀ। ਉਤਰਦੀ ਪੀਂਘ ਨੂੰ ਤਰਵਾਰ ਦਾ ਐਸਾ ਭਰਪੂਰ ਹੱਥ ਮਾਰਿਆ ਕਿ ਪੀਂਘ ਅਧਵਾਟਿਓਂ ਟੁਕ ਗਈ ਤੇ ਕੁੜੀਆਂ ਫੱਟੜ ਹੋ ਕੇ ਧਰਤੀ ਤੇ ਡਿਗ ਪਈਆਂ।

ਰਸਾਲੂ ਦੀਵਾਨਖ਼ਾਨੇ ਵਲ ਵਧਿਆ, ਪਰ ਉਸ ਤੋਂ ਵੀ ਪਹਿਲਾਂ ਪਾਟੇ ਧੌਂਸਿਆਂ ਤੇ ਫੱਟੜ ਧੀਆਂ ਦੀ ਖ਼ਬਰ ਰਾਜੇ ਤਕ ਪਹੁੰਚ ਚੁਕੀ ਸੀ। ਹੁਣ ਘਬਰਾਹਟ ਰਸਾਲੂ ਨੂੰ ਨਹੀਂ ਸਿਰਕੱਪ ਨੂੰ ਸੀ। ਉਸ ਦੀ ਬਿਰਤੀ ਖੰਡਿਤ ਹੋ ਗਈ। ਬਾਜ਼ੀ ਸ਼ੁਰੂ ਹੋਈ ਤਾਂ ਸਿਰਕੱਪ ਨੇ ਬਚਨ ਉਚਾਰਿਆ:

ਦੀਵੇ ਦੇ ਨਿੰਮੇ ਚਾਨਣ ਚੌਪੜ
ਰਾਜੇ ਖੇਡਣ ਦੋ
ਆ ਨੀ ਸਈਏ ਹੋਣੀਏ, ਤੂੰ ਮੇਰੇ ਵਲ ਹੋ
ਹੁਕਮ ਜੋ ਰਾਜੇ ਸਿਰਕੱਪ ਦਾ, ਨਰਦਾਂ ਮੰਨਣ ਸੋ।

ਸਿਰਕੱਪ ਨਰਦਾਂ ਸੁੱਟਣ ਹੀ ਵਾਲਾ ਸੀ ਤਾਂ ਰਸਾਲੂ ਨੇ ਕਿਹਾ, ਰਾਜਾ ਤੇਰਾ ਤਾਂ ਅਰੰਭ ਹੀ ਕੁਸਗਨ ਹੈ। ਸਾਰੇ ਕੰਮ ਰੱਬ ਦੇ ਨਾਮ ਨਾਲ ਅਰੰਭ ਹੋਣੇ ਚਾਹੀਦੇ ਹਨ :

ਦੀਵੇ ਦੇ ਨਿੰਮ੍ਹੇ ਚਾਨਣ ਚੌਪੜ
ਰਾਜੇ ਖੇਡਣ ਦੋ
ਆ ਨੀ ਮਾਤਾ ਹੋਣੀਏ, ਤੂੰ ਮੇਰੇ ਵਲ ਹੋ
ਹੁਕਮ ਜੋ ਸੱਚੇ ਸਾਹਬ ਦਾ, ਨਰਦਾਂ ਮੰਨਣੰ ਸੋ

ਚੌਪੜ ਖੇਡਣ ਵੇਲੇ ਰਾਜੇ ਸਿਰਕੱਪ ਨੇ ਆਪਣੇ ਸੱਜੇ ਖੱਬੇ ਆਪਣੀ ਰਾਣੀ ਤੇ ਧੀ ਨੂੰ ਬਿਠਾ ਲਿਆ ਜੋ ਆਪਣੇ ਰੂਪ ਦੇ ਜ਼ੋਰ ਚੌਪੜ ਖੇਡਣ ਵਾਲੇ ਦਾ ਧਿਆਨ ਆਪਣੇ ਵਲ ਖਿਚ ਲੈਂਦੀਆਂ। ਖਿਡਾਰੀ ਰਾਣੀ ਵਾਲ ਵੇਖਦਾ ਤਾਂ ਧੀ ਗੋਟਾਂ ਹਿਲਾ ਦੇਂਦੀ, ਧੀ ਵਲ ਵੇਖਦਾ ਤਾਂ ਰਾਣੀ ਗੋਟਾਂ ਹਿਲਾ ਦੇਂਦੀ। ਪਰ ਰਸਾਲੂ ਪਾਸ ਤਾਂ ਜੋਗੀ ਵਾਲੀ ਇਕਾਗਰਤਾ ਸੀ। ਰੂਪ ਵਿਚ ਉਹ ਰਾਣੀ ਤੇ ਰਾਜਕੁਮਾਰੀ ਤੋਂ ਵੀ ਦੂਣ ਸਵਾਇਆ ਸੀ। ਬਾਜ਼ੀ ਸ਼ੁਰੂ ਹੋਈ, ਕੋਈ ਚਲਿੱਤਰ ਕੰਮ ਨਾ ਆਇਆ। ਰਸਾਲੂ ਤਾਂ ਜਿਵੇਂ ਅਚਲ ਸਮਾਧੀ ਵਿਚ ਬੈਠਾ ਸੀ। ਰਾਜਾ ਸਿਰਕੱਪ ਪਹਿਲੀ ਬਾਜ਼ੀ ਹਾਰ ਗਿਆ।

ਦੂਸਰੀ ਬਾਜ਼ੀ ਸ਼ੁਰੂ ਹੋਈ। ਰਾਣੀ ਤੇ ਰਾਜਕੁਮਾਰੀ ਤਾਂ ਆਪਣੀ ਹਾਰ ਮੰਨ ਕੇ ਓਥੋਂ ਉਠ ਬੈਠੀਆਂ। ਉਨ੍ਹਾਂ ਦੀ ਥਾਂ ਬੁਝਾਰਤੀਏ ਆ ਬੈਠੇ। ਜਿਵੇਂ ਹੀ ਰਸਾਲੂ ਚਾਲ ਸੋਚਦਾ, ਬੁਝਾਰਤੀਆ ਕੋਈ ਨਾ ਕੋਈ ਮੁਸ਼ਕਲ ਬੁਝਾਰਤ ਪਾ ਦੇਂਦਾ। ਪਹਿਲੀ ਬੁਝਾਰਤ ਸੀ :

ਅੱਠ ਪੱਤਣ ਨੌਂ ਬੇੜੀਆਂ, ਚੌਦਾਂ ਘੁੰਮਣ ਘੇਰ
ਜੇ ਤੂੰ ਰਾਜਾ ਜਤੀ ਸਤੀ, ਤਾਂ ਪਾਣੀ ਕਿਤਨੇ ਸੇਰ

ਰਾਜੇ ਨੇ ਇਕੋ ਵੇਲੇ ਚਾਲ ਵੀ ਚੱਲੀ ਤੇ ਬੁਝਾਰਤ ਦਾ ਉੱਤਰ ਵੀ ਦਿਤਾ:

ਅੱਠ ਪੱਤਣ ਨੌਂ ਬੇੜੀਆਂ, ਚੌਦਾਂ ਘੁੰਮਣ ਘੇਰ
ਅੰਬਰ ਤਾਰੇ ਗਿਣ ਦਸੀਂ, ਮੈਂ ਦੱਸਾਂ ਪਾਣੀ ਉਤਨੇ ਸੇਰ
ਜਿੰਨੀ ਜੰਗਲ ਲੱਕੜੀ, ਪਾਣੀ ਉਤਨੇ ਸੇਰ

ਇਕ ਦੇ ਬਾਅਦ ਦੂਜੀ ਬੁਝਾਰਤ ਪੇਸ਼ ਹੁੰਦੀ ਤੇ ਰਾਜਾ ਉਸ ਤੋਂ ਵੀ ਮੁਸ਼ਕਲ ਮੋੜਾ ਪੇਸ਼ ਕਰਦਾ। ਬੁਝਾਰਤਾਂ ਦੀ ਕੋਈ ਪੇਸ਼ ਨਾ ਜਾਂਦੀ ਵੇਖ ਕੇ ਬੁਝਾਰਤੀਆਂ ਨੂੰ ਆਪਣੇ ਸਿਰ ਦੀ ਫ਼ਿਕਰ ਪਈ। ਉਨ੍ਹਾਂ ਓਥੋਂ ਖਿਸਕਣ ਵਿਚ ਹੀ ਆਪਣੀ ਸਲਮਾਤੀ ਸਮਝੀ। ਸਿਰਕੱਪ ਦੂਸਰੀ ਬਾਜ਼ੀ ਵੀ ਹਾਰ ਗਿਆ।

ਹੁਣ ਆਖ਼ਰੀ ਬਾਜ਼ੀ ਸੀ। ਰਾਜੇ ਸਿਰਕੱਪ ਪਾਸ ਅਜੇ ਵੀ ਇਕ ਛੱਲ ਬਾਕੀ ਸੀ। ਬਾਜ਼ੀ ਸ਼ੁਰੂ ਹੋਈ ਤਾਂ ਸਿਰਕੱਪ ਨੇ ਆਪਣੀਆਂ ਸਿਖਾਈਆਂ ਹੋਈਆਂ ਦੋ ਚੂਹੀਆਂ

ਕੱਢ ਲਈਆਂ ਜੋ ਚੌਪੜ ਉਤੋਂ ਲੰਘ ਕੇ ਗੋਟਾਂ ਨੂੰ ਹਿਲਾ ਜਾਂਦੀਆਂ ਸਨ। ਰਸਾਲੂ ਦੇ ਦਾਅ ਪੁੱਠੇ ਪੈ ਰਹੇ ਸਨ। ਪਰ ਪਤਾ ਨਹੀਂ ਕਿਸ ਸੁਲੱਖਣੀ ਘੜੀ ਉਸ ਨੂੰ ਕਿਸੇ ਮੁਹੱਬਤੀ ਬੰਦੇ ਦੇ ਬੋਲ ਯਾਦ ਆਏ :

ਠਹਿਰ ਵੇ ਰਾਜਾ ਭੋਲਿਆ, ਸਾਡੀ ਏਨੀ ਗੱਲ ਸੁਣ ਜਾ
ਜਦੋਂ ਡਾਢੀ ਭੀੜਾ ਆ ਬਣੇ, ਤੇਰੀ ਪੇਸ਼ ਨ ਜਾਵੇ ਕਾ
ਦਾਹਿਨਾ ਦਸਤ ਉਠਾਇ ਕੇ ਆਪਣੀ ਜੇਬ 'ਚ ਪਾ

ਰਾਜੇ ਨੇ ਆਪਣਾ ਸੱਜਾ ਹੱਥ ਜੇਬ ਵਿਚ ਪਾਇਆ। ਜੇਬ ਵਿਚੋਂ ਬਿੱਲੀ ਬਾਹਰ ਨਿਕਲ ਆਈ। ਸਿਰੱਕਪ ਦੀਆਂ ਚੂਹੀਆਂ ਖੁੱਡ ਵਿਚ ਜਾ ਵੜੀਆਂ। ਬਾਜ਼ੀ ਫੇਰ ਰਸਾਲੂ ਦੇ ਪੱਖ ਵਿਚ ਢਲਣ ਲੱਗੀ। ਸਿਰਕੱਪ ਘਬਰਾ ਕੇ ਬੋਲਿਆ:

ਢਲ ਵੇ ਪਾਸੇ ਢਾਲਵੇਂ, ਇਥੇ ਬਸੰਤਾ ਲੋਕ
ਸਿਰਾਂ ਧੜਾਂ ਦੀਆਂ ਬਾਜ਼ੀਆਂ, ਜਿਹੜੀ ਸਿਰਕੱਪ ਕਰੇ ਸੋ ਹੋਗ

ਰਸਾਲੂ ਨੇ ਪਾਸਾ ਸੁੱਟਿਆ ਤੇ ਬੋਲਿਆ:

ਢਲ ਵੇ ਪਾਸੇ ਢਾਲਵੇਂ, ਇਥੇ ਬਸੰਤਾ ਲੋਕ
ਸਿਰਾਂ ਧੜਾਂ ਦੀਆਂ ਬਾਜ਼ੀਆਂ, ਜਿਹੜੀ ਰੱਬ ਕਰੇ ਸੋ ਹੋਗ

ਰਾਜਾ ਸਿਰਕੱਪ ਸਿਰ ਦੀ ਬਾਜ਼ੀ ਵੀ ਹਾਰ ਗਿਆ। ਐਨ ਉਸ ਵੇਲੇ ਇਕ ਨਫ਼ਰ ਨੇ ਆ ਕੇ ਖ਼ਬਰ ਦਿਤੀ ਕਿ ਤੇਰੇ ਘਰ ਇਕ ਧੀ ਜੰਮੀ ਹੈ। ਰਾਜੇ ਨੇ ਹੁਕਮ ਦਿਤਾ ਕਿ ਏਸ ਕੁਲੱਛਣੀ ਨੂੰ ਫ਼ੌਰਨ ਮਾਰ ਦਿਤਾ ਜਾਵੇ। ਪਰ ਰਸਾਲੂ ਨੇ ਕਿਹਾ, "ਜੋ ਰਾਜਾ ਆਪਣਾ ਸਿਰ ਹਾਰ ਚੁੱਕਾ ਹੈ, ਉਹ ਦੂਸਰੇ ਦੇ ਸਿਰ ਬਾਰੇ ਹੁਕਮ ਕਿਵੇਂ ਦੇ ਸਕਦਾ ਹੈ। ਇਹ ਰਾਜਕੁਮਾਰੀ ਮੈਂ ਆਪਣੇ ਨਾਲ ਲੈ ਜਾਵਾਂਗਾ।" ਰਸਾਲੂ ਅਜੇ ਵੀ ਵਿਆਹ ਦੇ ਬੰਧਨ ਵਿਚ ਬੱਝਣਾ ਨਹੀਂ ਸੀ ਚਾਹੁੰਦਾ। ਅਜ ਦੀ ਜੰਮੀ ਦੇ ਜਵਾਨ ਹੋਣ ਤਕ ਉਹ ਆਜ਼ਾਦ ਜੀਵਨ ਬਿਤਾ ਸਕਦਾ ਸੀ। ਰਸਾਲੂ ਨੇ ਸਿਰਕੱਪ ਦੀ ਜਾਨ ਬਖ਼ਸ਼ ਦਿਤੀ। ਪਰ, ਸ਼ਰਤ ਇਹ ਸੀ ਅੱਗੇ ਤੋਂ ਉਹ ਜੂਆ ਨਹੀਂ ਖੇਡੇਗਾ। ਮਹਿਲ ਵਿਚ ਏਨੀ ਦੇਰ ਬੈਠਿਆਂ ਰਸਾਲੂ ਨੂੰ ਇਵੇਂ ਲੱਗਾ ਜਿਵੇਂ ਉਸ ਦਾ ਸਾਹ ਘੁਟ ਰਿਹਾ ਹੈ। ਉਹ ਫੇਰ ਖੁੱਲ੍ਹੀ ਹਵਾ ਵਿਚ ਆ ਖਲੋਤਾ। ਉਹ ਬੰਦੀਖ਼ਾਨੇ ਦੇ ਲਾਗਿਉਂ ਲੰਘ ਰਿਹਾ ਸੀ ਤਾਂ ਕੈਦੀਆਂ ਨੇ ਰੌਲਾ ਪਾਇਆ:

ਹੋਰ ਰਾਜੇ ਮੁਰਗ਼ਾਬੀਆਂ, ਤੂੰ ਰਾਜਾ ਸ਼ਾਹਬਾਜ਼
ਬੰਦੀਵਾਨਾਂ ਦੇ ਬੰਦ ਖ਼ਲਾਸ ਕਰ, ਤੇਰੀ ਉਮਰ ਦਰਾਜ਼

ਰਾਜੇ ਰਸਾਲੂ ਨੇ ਅਪਣੇ ਹੱਥੀਂ ਬੰਦੀਖ਼ਾਨੇ ਦੇ ਦਰਵਾਜ਼ੇ ਖੋਲ੍ਹ ਦਿਤੇ। ਕੈਦੀ ਰਸਾਲੂ ਨੂੰ ਅਸੀਸਾਂ ਦੇਂਦੇ ਬਾਹਰ ਨਿਕਲ ਆਏ। ਰਾਜਾ ਓਥੋਂ ਤੁਰ ਕੇ ਖੇੜੀ-ਮੂਰਤੀ ਦੀਆਂ ਪਹਾੜੀਆਂ ਵਿਚ ਆ ਗਿਆ। ਏਥੇ ਉਸ ਨੇ ਇਕ ਮਹਿਲ ਬਣਵਾਇਆ। ਮਹਿਲ ਦੇ ਲਾਗੇ ਹੀ ਅੰਬ ਦਾ ਬੂਟਾ ਲਾ ਦਿਤਾ ਤੇ ਕਿਹਾ, 'ਕਿ ਜਦ ਅੰਬ ਨੂੰ ਬੂਰ ਪਵੇਗਾ, ਰਾਜਕੁਮਾਰੀ ਕੋਕਿਲਾਂ ਭਰ ਜਵਾਨ ਹੋਵੇਗੀ ਉਦੋਂ ਮੈਂ ਉਸ ਨਾਲ ਵਿਆਹ ਰਚਾਵਾਂਗਾ।

ਰਸਾਲੂ ਕਦੇ ਵੀ ਟਿਕ ਕੇ ਘਰ ਨਾ ਬੈਠ ਸਕਿਆ। ਉਸ ਨੂੰ ਤਾਂ ਸ਼ਿਕਾਰ ਤੋਂ ਹੀ ਫ਼ੁਰਸਤ ਨਹੀਂ ਸੀ। ਜੇ ਵਿਹਲ ਮਿਲਦਾ ਤਾਂ ਕੋਈ ਭਾਰੀ ਜੋਖਮ ਦਾ ਕੰਮ ਸ਼ੁਰੂ ਕਰ ਲੈਂਦਾ। ਅੰਬ ਨੂੰ ਕਦੋਂ ਬੂਰ ਪਿਆ, ਕੋਕਿਲਾਂ, ਕਦੋਂ ਜਵਾਨ ਹੋਈ, ਉਸ ਨੇ ਕਦੇ ਧਿਆਨ ਨਾ ਦਿਤਾ। ਰਾਜਾ ਜਤੀ ਸਤੀ ਸੀ, ਉਸ ਦੇ ਮਹਿਲ ਕੋਕਿਲਾਂ ਤੋਂ ਬਿਨਾਂ ਹੋਰ ਕੋਈ ਰਾਣੀ ਦਾਖ਼ਲ ਨਾ ਹੋਈ। ਵਿਚਾਰੀ ਕੋਕਿਲਾਂ ਤਾਂ ਆਪਣੇ ਹਾਣ ਦੇ ਕਿਸੇ ਮਰਦ ਜਾਂ ਇਸਤ੍ਰੀ ਨਾਲ ਗੱਲ ਕਰਨ ਨੂੰ ਤਰਸ ਗਈ। ਰਾਜੇ ਦੀ ਨਸ ਨਸ ਵਿਚ ਸ਼ਕਤੀ ਦਾ ਬੇਪਨਾਹ ਹੜ੍ਹ ਸੀ, ਆਪਣੀ ਸ਼ਕਤੀ ਦੇ ਸਾਹਮਣੇ ਉਹਨੂੰ ਕੋਕਿਲਾਂ ਦਾ ਜੋਬਨ ਵੀ ਬੱਚਗਾਨਾ ਲੱਗਦਾ ਸੀ। ਗੱਲ ਕੀ ਰਾਜੇ ਤੇ ਰਾਣੀ ਵਿਚ ਇਕਸੁਰਤਾ ਸਥਾਪਿਤ ਨਾ ਹੋ ਸਕੀ। ਨਾ ਉਹ ਕਦੀ ਮਿਲ ਕੇ ਬੈਠੇ। ਨਾ ਇਕ ਦੂਜੇ ਦੀਆਂ ਸੁਣੀਆਂ ਸੁਣਾਈਆਂ। ਦੋਵੇਂ ਇਕ ਦੂਜੇ ਲਈ ਪਰਦੇਸੀ ਬਣੇ ਰਹੇ।

ਇਕ ਦਿਨ ਰਾਜਾ ਰਸਾਲੂ ਸ਼ਿਕਾਰ ਗਿਆ ਹੋਇਆ ਸੀ ਕਿ ਉਸ ਦੇ ਪਿੱਛੋਂ ਇਕ ਹੋਰ ਰਾਜਾ ਸ਼ਿਕਾਰ ਖੇਡਦਾ ਏਸ ਮਹਿਲ ਵਲ ਆ ਨਿਕਲਿਆ। ਕੋਠੇ ਉਪਰ ਕਲ ਮੁੱਕਲੀ ਕੋਕਿਲਾਂ ਆਸੇ ਪਾਸੇ ਦੀ ਬਾਗ਼ ਬਹਾਰ ਵੇਖ ਰਹੀ ਸੀ। ਹੇਠਾਂ ਇਕ ਅਜਨਬੀ ਨੂੰ ਵੇਖ ਕੇ ਬੋਲੀ:

ਮਹਿਲਾਂ ਹੇਠ ਫਿਰੰਦਿਆ, ਸਾਧ ਫਿਰੇ ਕਿ ਚੋਰ

ਹੇਠੋਂ ਰਾਜਾ ਬੋਲਿਆ:

ਚੋਰਾਂ ਮੈਲੇ ਕੱਪੜੇ, ਸਾਧਾਂ ਨਵੇਂ ਨਕੋਰ।

ਹੇਠ ਖਲੋਤੇ ਰਾਜੇ ਦਾ ਨਾਮ ਹੋਡੀ ਸੀ। ਉਸ ਨੇ ਕੋਕਿਲਾਂ ਦਾ ਨਵਾਂ ਨਕੋਰ ਜੋਬਨ ਵੇਖਿਆ ਤਾਂ ਮੋਹਿਤ ਹੋ ਗਿਆ। ਉਸ ਦੇ ਮੂੰਹੋਂ ਆਪਮੁਹਾਰਾ ਨਿਕਲਿਆ।

ਅੱਲੀਆਂ ਦਾਖਾਂ ਪੱਕੀਆਂ, ਚੋ ਚੋ ਪੈਣ ਅਨਾਰ

ਕੋਕਿਲਾਂ ਅਜੇ ਵੀ ਆਪਣੇ ਸਤ ਤੇ ਕਾਇਮ ਸੀ:

ਐਸਾ ਕੋਈ ਨਾ ਜੰਮਿਆ ਜੋ ਆਵੇ ਰਾਜੇ ਦੇ ਦਰਬਾਰ

ਹੋਡੀ ਨੇ ਮਹਿਲ ਦੇ ਅੰਦਰ ਜਾਣਾ ਚਾਹਿਆ। ਫਾਟਕ ਉਪਰ ਪਹਾੜ ਜੇਡਾ ਪੱਥਰ

ਪਿਆ ਸੀ ਜਿਸ ਨੂੰ ਪਰ੍ਹਾਂ ਸਰਕਾ ਕੇ ਰਸਾਲੂ ਅੰਦਰ ਜਾਇਆ ਕਰਦਾ ਸੀ। ਹੋਡੀ ਨੇ ਬੜਾ ਜ਼ੋਰ ਲਾਇਆ ਪਰ ਪੱਥਰ ਆਪਣੀ ਥਾਉਂ ਹਿੱਲਿਆ ਤਕ ਨਾ। ਹੋਡੀ ਚਾਹੁੰਦਾ ਸੀ ਕਿ ਪੰਛੀ ਬਣ ਕੇ ਕੋਕਿਲਾਂ ਦੇ ਕੋਲ ਪਹੁੰਚਾਂ, ਪਰ ਇਹ ਉਸਦੇ ਵਸ ਦੀ ਗੱਲ ਨਹੀਂ ਸੀ। ਆਖ਼ਰ ਉਸ ਨੇ ਕੋਕਿਲਾਂ ਨੂੰ ਕਿਹਾ, ਹੇਠਾਂ, ਕਮੰਦ ਸੁੱਟ। ਆਖ਼ਰ ਕੋਕਿਲਾਂ ਪਸੀਜ ਗਈ। ਉਹ ਆਪ ਵੀ ਤਾਂ ਕਲਮੁਕੱਲੀ ਗੱਲ-ਬਾਤ ਲਈ ਤਰਸੀ ਹੋਈ ਸੀ। ਉਸ ਨੇ ਕਮੰਦ ਸੁੱਟੀ ਤੇ ਰਾਜਾ ਹੋਡੀ ਉਪਰ ਚੜ੍ਹ ਆਇਆ। ਇਸ ਦੇ ਬਾਅਦ ਵਿਚਾਰੀ ਕੋਕਿਲਾਂ ਆਪਣਾ ਸਤ ਕਾਇਮ ਨਾ ਰਖ ਸਕੀ। ਰਸਾਲੂ ਜੰਗਲਾਂ ਵਿਚ ਸ਼ਿਕਾਰ ਖੇਡਦਾ ਰਿਹਾ ਤੇ ਕੋਕਿਲਾਂ ਰੰਗ-ਮਹਿਲ ਵਿਚ ਰੰਗ ਮਾਣਦੀ ਰਹੀ।

ਅਗਲੇ ਦਿਨ ਹੋਡੀ ਤੁਰ ਚਲਿਆ ਤਾਂ ਕੋਕਿਲਾਂ ਰੋ ਪਈ। ਹੋਡੀ ਨੇ ਉਹਦੇ ਹੰਝੂ ਪੂੰਝੇ ਤਾਂ ਕੋਕਿਲਾਂ ਦਾ ਕਜਲਾ ਉਸਦੇ ਹੱਥ ਨੂੰ ਲਗ ਗਿਆ। ਰਾਜੇ ਨੇ ਸਹੁੰ ਖਾਧੀ, "ਮੈਂ ਛੇਤੀ ਹੀ ਮੁੜ ਆਵਾਂਗਾ। ਜਿੰਨੀ ਦੇਰ ਤੈਥੋਂ ਦੂਰ ਰਹਾਂਗਾ, ਤੇਰਾ ਕਜਲਾ ਹੱਥੋਂ ਅਲਗ ਨਹੀਂ ਹੋਣ ਦੇਵਾਂਗਾ। ਏਸ ਹੱਥ ਨਾਲ ਨਾ ਖਾਵਾਂ-ਪੀਵਾਂਗਾ, ਨਾ ਇਸ ਨੂੰ ਧੋਵਾਂਗਾ, ਨਾ ਏਸ ਹੱਥ ਨਾਲ ਕੋਈ ਕੰਮ ਕਾਰ ਕਰਾਂਗਾ।"

ਰਾਜਾ ਰਸਾਲੂ ਵਾਪਸ ਮੁੜਿਆ, ਤਾਂ ਵੇਖਿਆ ਕਿ ਰਾਣੀ ਦੇ ਤੌਰ-ਭੌਰ ਹੀ ਕੁਝ ਹੋਰ ਤਰ੍ਹਾਂ ਦੇ ਸਨ। ਖੁੱਲ੍ਹੀਆਂ ਮੇਢੀਆਂ, ਟੁੱਟੀ ਗਾਨੀ, ਢਿੱਲੀ ਸੇਜ। ਰਾਜਾ ਬੋਲਿਆ:

ਕਿੰਨ ਮੇਰਾ ਖੂਹਾ ਗੇੜਿਆ, ਰਾਣੀ, ਕਿਨ੍ਹੇ ਭੰਨੀ ਨਿਸਾਰ<br>
ਘੜਿਓਂ ਪਾਣੀ ਕਿਸ ਲਿਆ, ਕਿਸ ਸੁੱਟੇ ਖੰਘਾਰ<br>
ਕੌਣ ਮਹਿਲਾਂ ਵਿਚ ਦੌੜਿਆਂ, ਮਹਿਲੀਂ ਪਿਆ ਧਸਕਾਰ<br>
ਸੇਜ ਮੇਰੀ ਕੋਣ ਲੇਟਿਆ, ਢਿੱਲੀ ਪਈ ਨਿਵਾਰ

ਰਾਣੀ ਇਕ ਅੱਧੇ ਦਿਨ ਵਿਚ ਹੀ ਭਰ ਸਿਆਣੀ ਹੋ ਚੁੱਕੀ ਸੀ। ਉਸ ਨੇ ਕਮਾਲ ਚਤਰਾਈ ਨਾਲ ਉਤਰ ਦਿੱਤਾ:

ਮੈਂ ਹੀ ਖੂਹਾ ਗੇੜਿਆ, ਮੈਂ ਹੀ ਭੰਨੀ ਨਿਸਾਰ<br>
ਘੜਿਓਂ ਪਾਣੀ ਮੈਂ ਲਿਆ, ਮੈਂ ਹੀ ਸੁੱਟੇ ਖੰਘਾਰ<br>
ਮੈਨਾ ਖੋਲ੍ਹੀਆਂ ਮੇਢੀਆਂ, ਤੋਤੇ ਤੋੜਿਆ ਹਾਰ<br>
ਬੌਰੀ ਹੋ ਕੇ ਮੈ ਨੱਸੀ, ਮਹਿਲੀਂ ਪਿਆ ਧਸਕਾਰ<br>
ਸੂਲ ਸਤਾਈ ਲੇਟ ਗਈ, ਢਿੱਲੀ ਹੋਈ ਨਿਵਾਰ

ਰਾਜਾ ਚੁੱਪ ਤਾਂ ਹੋ ਗਿਆ, ਪਰ ਅੱਜ ਪਹਿਲੀ ਵਾਰ ਉਸ ਦੇ ਮਨ ਵਿਚ ਸ਼ੱਕ ਦਾ ਅੰਕੁਰ ਉਗ ਖਲੋਤਾ। ਉਸ ਨੂੰ ਅਜ ਆਪਣੀ ਹੀ ਰਾਣੀ ਆਪਣੇ ਕੱਪੜਿਆਂ ਤੋਂ ਬਾਹਰ ਨਿਕਲਦੀ ਪ੍ਰਤੀਤ ਹੁੰਦੀ ਸੀ। ਉਸ ਦੇ ਜੋਬਨ ਵਿਚ ਕੋਈ ਅਲੋਕਾਰ ਅੱਗ ਬਲ ਉੱਠੀ ਸੀ। ਅਗਲੀ ਭਲਕ ਉਹ ਫੇਰ ਤੜਕ ਸਵੇਰੇ ਸ਼ਿਕਾਰ ਨੂੰ ਨਿਕਲ ਗਿਆ।

ਪਰ ਹੁਣ ਉਸਦੀ ਬਿਰਤੀ ਖਿੰਡੀ ਹੋਈ ਸੀ, ਨਿਸ਼ਾਨਾ ਸਿੱਧਾ ਨਹੀਂ ਸੀ ਪੈਂਦਾ। ਉਸ ਨੂੰ ਲੱਗਦਾ ਜਿਵੇਂ ਉਸਦੀ ਜੁੱਤੀ ਵਿਚ ਕਿਤੇ ਕੋਈ ਰਿਣਗ ਲੁਕੀ ਹੈ,ਕੋਈ ਅਦਿਸ ਵੈਰੀ ਉਸਦੇ ਆਪਣੇ ਅੰਦਰ ਆ ਕੇ ਬੈਠ ਗਿਆ ਹੈ। ਉਹ ਸਿਖਰ ਦੁਪਹਿਰੇ ਹੀ ਘਰ ਵਲ ਮੁੜ ਪਿਆ। ਲੌਢੇ ਪਹਿਰ ਮਹਿਲ ਲਾਗੇ ਪਹੁੰਚਿਆ ਤਾਂ ਵੇਖਿਆ ਕਿ ਇਕ ਆਦਮੀ ਕਮੰਦ ਰਾਹੀਂ ਹੇਠਾਂ ਉਤਰ ਰਿਹਾ ਹੈ ਤੇ ਕੋਕਿਲਾਂ ਉਪਰ ਖਲੋਤੀ ਉਸ ਨੂੰ ਵਿਦਿਆ ਕਰ ਰਹੀ ਹੈ। ਰਾਜੇ ਦੀ ਖ਼ਾਨਿਓਂ ਗਈ। ਪਰ ਉਸ ਨੇ ਜੀ ਕਰੜਾ ਕਰ ਕੇ ਲਲਕਾਰਾ ਮਾਰਿਆ। ਹੋਡੀ ਤੇ ਰਸਾਲੂ ਇਕ ਦੂਜੇ ਦੇ ਆਮੋ-ਸਾਹਮਣੇ ਸਨ। ਰਸਾਲੂ ਨੇ ਕਿਹਾ: ਅੱਜ, ਪਹਿਲ ਤੇਰੀ ਏ। ਵਾਰ ਕਰ ਲੈ। ਹੋਡੀ ਨੇ ਤੀਰ ਛੱਡਿਆ, ਪਰ ਹੁਣੇ ਹੁਣੇ ਸੇਜ ਭੋਗ ਕੇ ਆਏ ਹੋਡੀ ਦੇ ਤੀਰ ਵਿਚ ਕੋਈ ਤਾਕਤ ਨਹੀਂ ਸੀ। ਰਸਾਲੂ ਨੇ ਉਸ ਨੂੰ ਛੰਡ ਕੇ ਪਰ੍ਹਾਂ ਸੁੱਟਿਆ। ਰਸਾਲੂ ਨੇ ਕਿਹਾ, ਰਤਾ ਸਾਹ ਕਢ ਲੈ ਤੇ ਇਕ ਵਾਰ ਹੋਰ ਕਰ ਲੈ। ਹੋਡੀ ਨੇ ਇਕ ਤੀਰ ਹੋਰ ਚਲਾਇਆ, ਰਸਾਲੂ ਨੇ ਉਹ ਵੀ ਢਾਲ ਤੇ ਬਚਾਇਆ। ਰਸਾਲੂ ਦੀ ਬਿਰਤੀ ਪੂਰੀ ਤਰ੍ਹਾਂ ਇਕਾਗਰ ਸੀ। ਉਸ ਨੇ ਇਕੋ ਭਰਪੂਰ ਵਾਰ ਕੀਤਾ ਤੇ ਹੋਡੀ ਦੁਫਾੜ ਹੋ ਕੇ ਡਿਗ ਪਿਆ।

ਕੋਕਿਲਾਂ ਉਪਰ ਖਲੋਤੀ ਵੇਖ ਰਹੀ ਸੀ। ਉਸ ਨੂੰ ਪਤਾ ਲੱਗ ਗਿਆ ਕਿ ਹੁਣ ਮੇਰੀ ਖ਼ੈਰ ਨਹੀਂ। ਉਸ ਨੇ ਰੰਗ ਮਹਿਲ ਦੀ ਟੀਸੀ ਤੋਂ ਛਾਲ ਮਾਰ ਦਿਤੀ। ਰਸਾਲੂ ਨੇ ਆਪਣੇ ਹੱਥੀਂ ਹੋਡੀ ਤੇ ਕੋਕਿਲਾਂ ਦੀਆਂ ਲੋਥਾਂ ਆਪਣੇ ਘੋੜੇ ਦੇ ਬੰਨ੍ਹ ਦਿਤੀਆਂ ਤੇ ਘੋੜੇ ਨੂੰ ਜੰਗਲ ਵਲ ਦੁੜਾ ਦਿਤਾ। ਵਿਦਿਆ ਵੇਲੇ ਬਸ ਏਨਾ ਹੀ ਕਿਹਾ: ਯਾਰ ਫ਼ੌਲਾਦੀ, ਤੇਰਾ ਮੇਰਾ ਏਨਾ ਹੀ ਸਾਥ ਸੀ। ਅੱਜ ਤੋਂ ਮੈਨੂੰ ਆਪਣਾ ਜੀਵਨ ਬਦਲਣਾ ਪਵੇਗਾ।

ਹੁਣ ਉਸ ਨੂੰ ਆਪਣੇ ਮਾਂ ਬਾਪ ਯਾਦ ਆਏ ਤੇ ਨਾਲੇ ਉਹ ਵੀ ਜਿਸ ਨੂੰ ਉਹ ਲਾਵਾਂ ਵਿਚ ਹੀ ਛੱਡ ਆਇਆ ਸੀ। ਸਿਆਲਕੋਟ ਉਸ ਨੂੰ ਵਾਜਾਂ ਮਾਰਦਾ ਸੁਣਾਈ ਦਿਤਾ। ਉਸ ਨੇ ਸੁੰਨੇ ਮਹਿਲ ਦੇ ਵੱਡੇ ਦਰਵਾਜ਼ੇ ਦੇ ਸਾਮ੍ਹਣੇ ਪਿਆ ਪਹਾੜ ਵਰਗਾ ਪੱਥਰ ਪਰ੍ਹਾਂ ਸਰਕਾ ਦਿਤਾ। ਦਰਵਾਜ਼ਾ ਖੋਲ੍ਹ ਦਿਤਾ। ਪਰ, ਆਪ ਉਹਨੀਂ ਪੈਰੀ ਪਿਛਾਂਹ ਮੁੜ ਪਿਆ, ਆਪਣੇ ਸ਼ਹਿਰ ਵਲ।

# ਦੁੱਲਾ ਭੱਟੀ

## ਬਲਵੰਤ ਗਾਰਗੀ

ਅਕਬਰ ਬਾਦਸ਼ਾਹ ਦਾ ਜ਼ਮਾਨਾ ਸੀ। ਲਾਹੌਰ ਸ਼ਹਿਰ ਦੇ ਨੇੜੇ ਸਾਂਦਲਬਾਰ ਦੇ ਇਲਾਕੇ ਦੇ ਮੁਸਲਮਾਨ ਭੱਟੀ ਰਾਜਪੂਤ ਬਾਦਸ਼ਾਹ ਨੂੰ ਖ਼ਰਾਜ ਦੇਣ ਤੋਂ ਆਕੀ ਸਨ। ਆਖ਼ਰ ਤੰਗ ਆ ਕੇ ਮੁਗ਼ਲ ਫ਼ੌਜਾਂ ਚੜ੍ਹ ਆਈਆਂ ਤੇ ਸਰਦਾਰ ਫ਼ਰੀਦ ਤੇ ਉਸਦੇ ਅੱਬਾ ਨੂੰ ਫੜ ਕੇ ਲੈ ਗਈਆਂ। ਮੁਸ਼ਕਾਂ ਕੱਸ ਕੇ ਉਨ੍ਹਾਂ ਨੂੰ ਅਕਬਰ ਦੇ ਸਾਹਮਣੇ ਪੇਸ਼ ਕੀਤਾ ਗਿਆ।

ਬਾਦਸ਼ਾਹ ਨੇ ਪੁੱਛਿਆ ਤਾਂ ਫ਼ਰੀਦ ਨੇ ਆਕੜ ਕੇ ਜੁਆਬ ਦਿਤਾ ਤੇ ਮੁਗ਼ਲਾਂ ਨੂੰ ਗਾਲ੍ਹਾਂ ਕੱਢੀਆਂ। ਬਾਦਸ਼ਾਹ ਅੱਗ ਭਬੂਕਾ ਹੋ ਗਿਆ। ਹੁਕਮ ਦਿਤਾ, "ਜੱਲਾਦੋ ! ਇਨ੍ਹਾਂ ਬਾਗ਼ੀਆਂ ਦਾ ਸਿਰ ਵੱਢ ਕੇ ਸ਼ਹਿਰ ਦੇ ਵੱਡੇ ਦਰਵਾਜ਼ੇ ਉਤੇ ਟੰਗ ਦਿਉ। ਇਨ੍ਹਾਂ ਦੀ ਚਮੜੀ ਉਧੇੜ ਕੇ ਇਸ ਵਿਚ ਫੂਸ ਭਰ ਦਿਉ !"

ਦੋਵੇਂ ਪਿਉ-ਪੁੱਤਰ ਮਾਰੇ ਗਏ। ਉਸ ਵੇਲੇ ਫ਼ਰੀਦ ਦੀ ਬੀਵੀ ਜਿਸ ਦਾ ਨਾਂ ਲੱਧੀ ਸੀ, ਪੰਜ ਮਹੀਨੇ ਦੀ ਹਾਮਲਾ ਸੀ। ਚਾਰ ਮਹੀਨਿਆਂ ਪਿਛੋਂ ਐਤਵਾਰ ਵਾਲੇ ਦਿਨ ਉਸ ਨੇ ਪੁੱਤ ਜੰਮਿਆ ਤੇ ਉਸ ਦਾ ਨਾਂ ਦੁੱਲਾ ਰੱਖਿਆ।

ਦੁੱਲੇ ਦਾ ਚਿਹਰਾ ਚਮਕਦਾ ਹੋਇਆ ਸੀ, ਮੱਥਾ ਚੌੜਾ ਤੇ ਅੱਖਾਂ ਨਸ਼ੀਲੀਆਂ ਸਨ। ਦਾਈ ਉਸ ਦੀ ਖ਼ੂਬਸੂਰਤੀ ਦੇਖ ਕੇ ਸਹਿਮ ਗਈ। ਉਸ ਦਾ ਮੱਥਾ ਦੇਖ ਕੇ ਬੋਲੀ, "ਇਹ ਸੂਰਬੀਰ ਪੁੱਤ ਆਪਣੇ ਬਾਪ ਦਾ ਬਦਲਾ ਲਵੇਗਾ।"

ਮਾਂ ਨੇ ਖ਼ੁਸ਼ ਹੋ ਕੇ ਪੁੱਤ ਦੇ ਸਿਰ ਤੋਂ ਸੋਨੇ ਦੀਆਂ ਮੁਹਰਾਂ ਵਾਰੀਆਂ, ਪਰ ਨਾਲ ਹੀ ਉਸ ਦਾ ਦਿਲ ਕੰਬਿਆ।

ਉਸੇ ਦਿਨ ਅਕਬਰ ਬਾਦਸ਼ਾਹ ਦੇ ਘਰ ਵੀ ਸ਼ਹਿਜ਼ਾਦਾ ਜੰਮਿਆ, ਜਿਸ ਦਾ ਨਾਂ ਉਸ ਨੇ ਸ਼ੇਖ਼ੂ ਰੱਖਿਆ ਤੇ ਜੋ ਬਾਅਦ ਵਿਚ ਜਹਾਂਗੀਰ ਦੇ ਨਾਂ ਨਾਲ ਮਸ਼ਹੂਰ ਹੋਇਆ। ਬਾਦਸ਼ਾਹ ਇਹ ਚਾਹੁੰਦਾ ਸੀ ਕਿ ਉਸ ਦਾ ਪੁੱਤ ਵੱਡਾ ਹੋ ਕੇ ਇਨਸਾਫ਼-ਪਸੰਦ ਤੇ ਸੂਰਬੀਰ ਬਣੇ। ਨਜੂਮੀਆਂ ਨੇ ਨਛੱਤਰਾਂ ਦਾ ਹਿਸਾਬ ਲਾ ਕੇ ਅਰਜ਼ ਕੀਤੀ, "ਹਜ਼ੂਰ ! ਪਹਿਲਾਂ ਦਾਨ-ਪੁੰਨ ਕਰੋ ਤੇ ਲੋਕਾਂ ਉਤੇ ਮਿਹਰ ਦੀ ਬਰਖਾ। ਫਿਰ ਆਪਣੀ ਸਲਤਨਤ ਵਿਚ ਅਜਿਹੀ ਰਾਜਪੂਤ ਮਾਂ ਲੱਭੋ, ਜਿਸ ਨੇ ਉਸੇ ਦਿਨ ਪੁੱਤ ਜੰਮਿਆ ਹੋਵੇ। ਜੇ ਸ਼ਹਿਜ਼ਾਦਾ ਅਜਿਹੀ ਮਾਂ ਦਾ ਦੁੱਧ ਚੁੱਘ ਕੇ ਵੱਡਾ ਹੋਵੇ ਤਾਂ ਬਾਹਦਰ ਅਤੇ ਫ਼ਤਹਿਯਾਬ ਹੋਵੇਗਾ।"

ਬਾਦਸ਼ਾਹ ਨੇ ਪੜਤਾਲ ਕੀਤੀ। ਇਕ ਸਾਈਂ ਬਾਬੇ ਨੇ ਦਰਬਾਰ ਵਿਚ ਆ ਕੇ ਦੱਸਿਆ, "ਸ਼ਾਹ ! ਜਿਸ ਫ਼ਰੀਦ ਭੱਟੀ ਨੂੰ ਤੂੰ ਮਾਰਿਆ ਸੀ, ਉਸਦੀ ਬੀਵੀ ਲੱਧੀ ਜੁਆਨ ਤੇ ਬਲਵਾਨ ਹੈ। ਮਰਦਾਂ ਵਰਗੀ ਦਲੇਰ। ਉਸ ਦੇ ਘਰ ਉਸੇ ਐਤਵਾਰ ਪੁੱਤ ਜੰਮਿਆ ਹੈ, ਜਿਸ ਦਿਨ ਸ਼ਹਿਜ਼ਾਦਾ ਪੈਦਾ ਹੋਇਆ।"

ਬਾਦਸ਼ਾਹ ਇਹ ਗੱਲ ਸੁਣ ਕੇ ਬਹੁਤ ਖ਼ੁਸ਼ ਹੋਇਆ। ਉਸ ਨੇ ਉਸ ਬਹਾਦਰ ਮਾਂ ਨੂੰ ਆਪਣੇ ਹਰਮ ਵਿਚ ਲਿਆਉਣ ਤੋਂ ਗਰੇਜ਼ ਕੀਤਾ। ਇਸ ਦੀ ਬਜਾਏ ਸ਼ੇਖ਼ੂ ਨੂੰ ਸ਼ਾਹੀ ਅਮਲੇ ਨਾਲ ਉਥੇ ਭੇਜ ਦਿਤਾ। ਲੱਧੀ ਨੂੰ ਸ਼ਹਿਜ਼ਾਦੇ ਦੇ ਪਾਲਣ ਦਾ ਕੰਮ ਸੌਂਪਿਆ ਗਿਆ ਤੇ ਉਸਦੀ ਖ਼ਾਤਰ ਇਕ ਸੁਹਣਾ ਮਹਿਲ ਉਸਾਰ ਦਿਤਾ ਗਿਆ। ਸ਼ੇਖ਼ੂ ਤੇ ਦੁੱਲਾ ਦੋਵੇਂ ਮੁੰਡੇ ਲੱਧੀ ਦਾ ਦੁੱਧ ਚੁੰਘਦੇ ਹੋਏ ਭਰਾਵਾਂ ਵਾਂਗ ਵੱਡੇ ਹੋਏ। ਉਹ ਇਕਠੇ ਕੁਸ਼ਤੀ ਲੜਦੇ, ਤੀਰ ਕਮਾਨ ਚਲਾਉਂਦੇ, ਤੇ ਘੋੜੀਆਂ ਉਤੇ ਚੜ੍ਹਦੇ। ਪਰ ਇਨ੍ਹਾਂ ਖੇਡਾਂ ਵਿਚ ਦੁੱਲਾ ਹਮੇਸ਼ਾ ਸ਼ੇਖ਼ੂ ਤੋਂ ਅਗੇ ਨਿਕਲ ਜਾਂਦਾ।

ਬਾਰਾਂ ਸਾਲ ਦੇ ਹੋਏ ਤਾਂ ਅਕਬਰ ਨੇ ਸ਼ੇਖ਼ੂ ਤੇ ਦੁੱਲੇ ਨੂੰ ਦਰਬਾਰ ਵਿਚ ਬੁਲਾਇਆ। ਹੁਕਮ ਦਿਤਾ ਕਿ ਵੱਡੇ ਮੈਦਾਨ ਵਿਚ ਤੰਬੂ ਗੱਡਿਆ ਜਾਵੇ ਤੇ ਉਨ੍ਹਾਂ ਦੀ ਤੀਰ-ਅੰਦਾਜ਼ੀ ਦਾ ਮੁਕਾਬਲਾ ਹੋਵੇ। ਸਾਰਾ ਸ਼ਹਿਰ ਇਹ ਮੁਕਾਬਲਾ ਦੇਖਣ ਲਈ ਉਮਡ ਆਇਆ। ਉਸਤਾਦਾਂ ਨੇ ਦੋ ਰੰਗਾਂ ਤੇ ਤੀਰ ਦੋਹਾਂ ਵਿਚ ਵੰਡੇ ਤਾਂ ਕਿ ਕੋਈ ਭੁਲੇਖਾ ਨਾ ਪਵੇ। ਸ਼ੇਖ਼ੂ ਦੇ ਤੀਰ ਇਧਰ ਉਧਰ ਜਾਂਦੇ, ਪਰ ਦੁੱਲੇ ਦੇ ਤੀਰ ਨਿਸ਼ਾਨੇ ਉਤੇ ਗੱਡੇ ਜਾਂਦੇ। ਫਿਰ ਘੋੜ ਸਵਾਰੀ ਤੇ ਤਲਵਾਰ ਚਲਾਉਣ ਦਾ ਮੁਕਾਬਲਾ ਹੋਇਆ। ਦੁੱਲਾ ਹਰ ਵਾਰ ਜਿੱਤਿਆ।

ਬਾਦਸ਼ਾਹ ਦੇ ਮੱਥੇ ਉਤੇ ਉਦਾਸੀ ਦੀ ਛਾਂ ਫਿਰ ਗਈ ਤੇ ਦਿਲ ਬੈਠ ਗਿਆ। ਉਸ ਨੇ ਲੱਧੀ ਨੂੰ ਤਲਬ ਕੀਤਾ ਤੇ ਪੁੱਛਿਆ, "ਸੱਚ ਦਸ ਕੀ ਗੱਲ ਹੈ ਮੇਰਾ ਬੇਟਾ ਕਿਉਂ ਹਾਰਦਾ ਹੈ ? ਤੂੰ ਉਸ ਨੂੰ ਦੁੱਧ ਪਿਲਾਇਆ ਕਿ ਨਹੀਂ ? ਬੋਲ ! ਸੱਚ ਦੱਸ ਵਰਨਾ ਤੇਰੀ ਜਾਨ ਦੀ ਖ਼ੈਰ ਨਹੀਂ।"

ਲੱਧੀ ਨੇ ਹੱਥ ਜੋੜ ਕੇ ਅਰਜ਼ ਕੀਤੀ, "ਮੈਂ ਇਸ ਨੂੰ ਪੁੱਤ ਵਾਂਗ ਪਾਲਿਆ ਹੈ। ਆਪਣਾ ਦੁੱਧ ਚੁੰਘਾਇਆ ਹੈ। ਮੇਰਾ ਕਸੂਰ ਇਤਨਾ ਹੈ ਕਿ ਸੱਜਾ ਮੰਮਾ ਦੁੱਲੇ ਨੂੰ ਚੁੰਘਾਉਂਦੀ ਰਹੀ ਤੇ ਖੱਬਾ ਸ਼ਹਿਜ਼ਾਦੇ ਨੂੰ।"

ਬਾਦਸ਼ਾਹ ਨੇ ਕੁਝ ਦੇਰ ਸੋਚਿਆ ਤੇ ਫਿਰ ਆਖਿਆ, "ਤੇਰਾ ਕਸੂਰ ਮੁਆਫ਼ ਕਰਦਾ ਹਾਂ। ਕਿਉਂਕਿ ਤੂੰ ਸ਼ਹਿਜ਼ਾਦੇ ਨੂੰ ਪਾਲਿਆ ਹੈ, ਇਸ ਲਈ ਮੈਂ ਤੈਨੂੰ ਸੋਨੇ ਦੀਆਂ ਮੁਹਰਾਂ ਇਨਾਮ ਦੇਂਦਾ ਹਾਂ। ਜਾਹ, ਤੇ ਦੁੱਲੇ ਦੀ ਪਰਵਰਿਸ਼ ਕਰ। ਉਸ ਨੂੰ ਚੰਗੀ ਤਰ੍ਹਾਂ ਪੜ੍ਹਾ। ਵੱਡਾ ਹੋਇਆ ਤਾਂ ਮੈਂ ਇਸ ਨੂੰ ਦਰਬਾਰ ਵਿਚ ਬੁਲਾ ਕੇ ਜਾਗੀਰ ਬਖ਼ਸ਼ਾਂਗਾ।"

ਲੱਧੀ ਪਿੰਡ ਆ ਕੇ ਦੁੱਲੇ ਨੂੰ ਕਾਜ਼ੀ ਕੋਲ ਲੈ ਗਈ। ਉਸ ਨੂੰ ਸ਼ੀਰਨੀ ਦਾ ਨਜ਼ਰਾਨਾ ਦਿਤਾ ਤੇ ਆਖਿਆ ਕਿ ਉਹ ਦੁੱਲੇ ਨੂੰ ਇਸਲਾਮ ਦੀ ਤਾਲੀਮ ਦੇਵੇ ਤੇ ਨੇਕੀ ਦੇ ਰਾਹ ਉਤੇ ਚਲਣ ਦਾ ਰਸਤਾ ਦੱਸੇ।

ਕਾਜ਼ੀ ਦੀ ਕੱਟੜ ਪੜ੍ਹਾਈ ਤੋਂ ਤੰਗ ਆ ਕੇ ਦੁੱਲੇ ਨੇ ਇਕ ਦਿਨ ਕਾਜ਼ੀ ਨੂੰ

ਕੁੱਟਿਆ। ਇਸ ਪਿਛੋਂ ਉਹ ਤਰਖਾਣ ਕੋਲ ਗਿਆ ਤੇ ਇਕ ਗੁਲੇਲ ਘੜਨ ਲਈ ਆਖਿਆ। ਦੁੱਲੇ ਦੇ ਅੰਗਾਂ ਵਿਚ ਫੁਰਤੀ ਤੇ ਸੂਕਦੀ ਬੇਪਰਵਾਹੀ ਸੀ। ਉਸ ਨੇ ਪਿੰਡ ਦੇ ਮੁੰਡਿਆਂ ਨੂੰ ਆਪਣੇ ਨਾਲ ਰਲਾ ਲਿਆ ਤੇ ਉਨ੍ਹਾਂ ਦਾ ਸਰਦਾਰ ਬਣ ਗਿਆ। ਤੀਵੀਂਆ ਖੂਹ ਤੇ ਪਾਣੀ ਭਰਨ ਜਾਂਦੀਆਂ ਤਾਂ ਉਹ ਸਾਰੇ ਰਲ ਕੇ ਗੁਲੇਲ ਮਾਰ ਕੇ ਉਨ੍ਹਾਂ ਦੇ ਘੜੇ ਭੰਨ ਦੇਂਦੇ। ਪਿੰਡ ਵਿਚ ਦੁੱਲਾ ਤੇ ਉਸ ਦੇ ਸਾਥੀ ਖ਼ਰਮਸਤੀਆਂ ਕਰਦੇ, ਜਿਸ ਕਰਕੇ ਗਲੀ ਮਹੱਲੇ ਦੀਆਂ ਤੀਵੀਆਂ ਤੰਗ ਆ ਗਈਆਂ।

ਇਕ ਦਿਨ ਨੰਦੀ ਮਰਾਸਣ ਨੇ ਬੋਲੀ ਮਾਰੀ, 'ਵੇ ਕਿਉਂ ਤੀਵੀਆਂ ਦੇ ਘੜੇ ਤੋੜਦਾ ਫਿਰਦੈਂ। ਜੇ ਐਡਾ ਈ ਸੂਰਬੀਰ ਹੈ ਤਾਂ ਬਾਪ ਦਾਦੇ ਦਾ ਬਦਲਾ ਕਿਉਂ ਨਹੀਂ ਲੈਂਦਾ ? ਜਾਹ ਜਾ ਕੇ ਅਕਬਰ ਬਾਦਸ਼ਾਹ ਨੂੰ ਲਲਕਾਰ ਜਿਸ ਨੇ ਤੇਰੇ ਬਾਪ ਦਾ ਸਿਰ ਵੱਢ ਕੇ ਵੱਡੇ ਦਰਵਾਜੇ ਤੇ ਟੰਗ ਦਿਤਾ ਸੀ।"

ਇਹ ਸੁਣਦਿਆਂ ਸਾਰ ਦੁੱਲੇ ਦਾ ਕਾਲਜਾ ਮਚਣ ਲਗਾ। ਤੀਵੀਂਆਂ ਦੀ ਦੁਨੀਆ ਨੂੰ ਛੱਡ ਕੇ ਉਸਦਾ ਹੱਥ ਕਟਾਰ ਉਤੇ ਗਿਆ ਤੇ ਰਾਠਾਂ ਦਾ ਖ਼ੂਨ ਉਸ ਦੀਆਂ ਰਗਾਂ ਵਿਚ ਖੌਲ ਉਠਿਆ। ਉਹ ਸਿੱਧਾ ਆਪਣੀ ਮਾਂ ਕੋਲ ਗਿਆ ਤੇ ਕਟਾਰ ਖਿੱਚ ਕੇ ਬੋਲਿਆ, "ਸੱਚ ਦੱਸ ਮੇਰਾ ਬਾਪ ਕਿਵੇਂ ਮਰਿਆ ਸੀ ? ਮੈਨੂੰ ਕਿਸੇ ਨੇ ਬੋਲੀ ਮਾਰੀ ਹੈ।"

ਮਾਂ ਡਰ ਗਈ। ਉਸ ਨੇ ਪੁੱਤ ਦੀਆਂ ਤੱਤੀਆਂ ਅੱਖਾਂ ਵਿਚ ਬਦਲੇ ਦਾ ਖ਼ੂਨ ਦੇਖਿਆ। ਦੁੱਲਾ ਫਿਰ ਬੋਲਿਆ, "ਜੇ ਸੱਚ ਨਾ ਦੱਸਿਆ ਤਾਂ ਮੈਂ ਤੇਰਾ ਸਿਰ ਵੱਢ ਦਿਆਂਗਾ। ਮੇਰਾ ਵੀ ਉਸੇ ਹੱਡ ਦਾ ਜਨਮ ਹੈ। ਦੱਸ ਮੇਰਾ ਬਾਪ ਕਿਵੇਂ ਮਰਿਆ ਸੀ ?"

ਵਿਧਵਾ ਮਾਂ ਨੇ ਰੋ ਕੇ ਸਾਰੀ ਗੱਲ ਦੱਸੀ। ਆਪਣੇ ਪੁੱਤ ਨੂੰ ਹਿੱਕ ਨਾਲ ਲਾ ਲਿਆ ਤੇ ਉਸਦਾ ਮੱਥਾ ਚੁੰਮ ਕੇ ਬੋਲੀ, "ਮੈਂ ਤੈਨੂੰ ਵਖ਼ਤ ਝਾਗ ਕੇ ਪਾਲਿਆ। ਬਾਦਸ਼ਾਹ ਨਾਲ ਟੱਕਰ ਨਾ ਲੈ।"

ਦੁੱਲੇ ਦੇ ਨਥਨੇ ਫੜਕੇ ਤੇ ਉਹ ਗੁੱਸੇ ਵਿਚ ਬੋਲਿਆ, "ਮੈਂ ਬੁਜ਼ਦਿਲ ਨਹੀਂ। ਆਪਣੇ ਬਾਪ ਦਾ ਬਦਲਾ ਲਵਾਂਗਾ। ਮੈਨੂੰ ਮੇਰੇ ਬਾਪ ਦੀ ਕੋਈ ਨਿਸ਼ਾਨੀ ਦੇਹ।"

ਮਾਂ ਨੇ ਘਰ ਦੀ ਪਿਛਲੀ ਕੋਠੜੀ ਦਾ ਜੰਦਰਾ ਖੋਲ੍ਹਿਆ, ਇਸ ਨੂੰ ਉਸ ਨੇ ਦੁੱਲੇ ਤੋਂ ਲੁਕੋ ਕੇ ਰੱਖਿਆ ਸੀ। ਦੁੱਲਾ ਅੰਦਰ ਗਿਆ ਤੇ ਉਸ ਨੇ ਖੂੰਜੇ ਵਿਚ ਪਿਆ ਨੇਜ਼ਾ ਚੁੱਕ ਲਿਆ। ਇਹ ਉਸ ਦੇ ਬਾਪ ਦਾ ਨੇਜ਼ਾ ਸੀ, ਅੱਗ ਵਾਂਗ ਦਗਦਾ ਹੋਇਆ। ਮਾਂ ਨੇ ਸਮਝ ਲਿਆ ਕਿ ਦੁੱਲਾ ਜ਼ਰੂਰ ਬਦਲਾ ਲਵੇਗਾ। ਉਹ ਡਰਦੀ ਵੀ ਸੀ ਤੇ ਗ਼ਰੂਰ ਨਾਲ ਉਸ ਦਾ ਸਿਰ ਵੀ ਉੱਚਾ ਸੀ। ਕੋਠੜੀ ਅੰਦਰ ਤਲਵਾਰਾਂ, ਖ਼ੰਜਰ ਤੇ ਭਾਲੇ ਪਏ ਹੋਏ ਸਨ। ਇਕ ਪਾਸੇ ਵੱਡਾ ਸਾਰਾ ਨਗਾਰਾ। ਮਾਂ ਨੇ ਗਾਂ ਦਾ ਕੱਚਾ ਦੁੱਧ ਮੰਗਵਾ ਕੇ ਨਗਾਰੇ ਨੂੰ ਛੱਟਾ ਦਿਤਾ। ਦੁੱਲੇ ਨੇ ਨਗਾਰੇ ਉਤੇ ਚੋਟ ਲਗਾਈ ਤਾਂ ਸਾਰਾ ਘਰ ਗੂੰਜ ਉਠਿਆ। ਇਹ ਧਮਕ ਗਲੀ ਤੇ ਪਿੰਡ ਦੇ ਵਿਹੜਿਆਂ ਵਿਚ ਗੂੰਜੀ ਤੇ ਬਾਰਾਂ ਕੋਹਾਂ ਤੱਕ ਸੁਣਾਈ ਦਿਤੀ।

ਨਗਾਰੇ ਦੀ ਧਮਕ ਦੁੱਲ ਦੀ ਬਿਫਰੀ ਹੋਈ ਮਰਦਾਨਗੀ ਦੀ ਆਵਾਜ਼ ਸੀ। ਇਕ ਖ਼ੂਨੀ ਵੰਗਾਰ ਜੋ ਅਕਬਰ ਦੇ ਮਹਿਲ ਦੀਆਂ ਕੰਧਾਂ ਨਾਲ ਜਾ ਟਕਰਾਈ। ਬਾਦਸ਼ਾਹ ਕੋਲ

ਖ਼ਬਰ ਪੁੱਜੀ ਕਿ ਸਾਂਦਲਬਾਰ ਵਿਚ ਸੋਲਾਂ ਵਰ੍ਹਿਆਂ ਪਿਛੋਂ ਫਿਰ ਨਗਾਰਾ ਵਜਿਆ ਹੈ। ਕਿਸ ਦੀ ਜੁਰਅੱਤ ਸੀ ਕਿ ਮੁਗ਼ਲ ਸਲਤਨਤ ਦੇ ਅੰਦਰੋਂ ਇਸ ਤਰ੍ਹਾਂ ਕੋਈ ਗੁਸਤਾਖ਼ ਆਵਾਜ਼ ਉਠਾਏ।

* * *

ਦੁੱਲੇ ਨੇ ਪੰਜ ਸੌ ਤਲਵਾਰਾਂ ਤੇ ਨੇਜ਼ੇ ਆਪਣੇ ਸਾਥੀਆਂ ਵਿਚ ਵੰਡ ਦਿਤੇ ਤੇ ਪਹਿਲਾ ਹੱਲਾ ਆਪਣੇ ਨਾਨਕਿਆਂ ਉਤੇ ਬੋਲਿਆ। ਉਸ ਨੂੰ ਗੁੱਸਾ ਸੀ ਕਿ ਜਦੋਂ ਉਸ ਦਾ ਪਿਉ ਵੱਢਿਆ ਗਿਆ ਤਾਂ ਉਸ ਦੇ ਮਾਮੇ ਉਸਦੀ ਮਾਂ ਦੀ ਸਹਾਇਤਾ ਲਈ ਨਹੀਂ ਸਨ ਪਹੁੰਚੇ। ਉਹ ਇਹ ਸੌਂਹ ਖਾ ਕੇ ਤੁਰਿਆ ਕਿ ਲੁੱਟ ਦਾ ਕੋਈ ਮਾਲ ਆਪਣੇ ਕੋਲ ਨਹੀਂ ਰਖਣਾ। ਉਸ ਨੇ ਨਾਨਕਿਆਂ ਦਾ ਵੱਗ ਲੁੱਟ ਲਿਆਂਦਾ ਤੇ ਆਪਣੇ ਪਿੰਡ ਦੇ ਨਾਈਆਂ, ਮਰਾਸੀਆਂ ਤੇ ਬਾਹਮਣਾਂ ਵਿਚ ਵੰਡ ਦਿੱਤਾ।

ਇਸ ਪਿਛੋਂ ਦੁੱਲਾ ਸ਼ੇਰ ਹੋ ਗਿਆ। ਇਲਾਕੇ ਵਿਚੋਂ ਜੋ ਜਾਬਰ ਲੰਘਦਾ, ਉਹ ਉਸ ਦਾ ਮੁਕਾਬਲਾ ਕਰ ਕੇ ਉਸ ਦਾ ਮਾਲ ਤੇ ਹਥਿਆਰ ਖੋਹ ਲੈਂਦਾ। ਉਸ ਦੀ ਬਹਾਦਰੀ ਤੇ ਦਰਿਆਦਿਲੀ ਦੀ ਸ਼ੁਹਰਤ ਦੂਰ ਦੂਰ ਤੱਕ ਫੈਲ ਗਈ। ਇਲਾਕੇ ਦੀਆਂ ਕੁੜੀਆਂ ਉਸ ਤੇ ਮੋਹਿਤ ਹੋ ਗਈਆਂ।

ਦੁੱਲੇ ਵਿਚ ਇਕ ਅਜੀਬ ਬੇਚੈਨੀ ਤੇ ਗ਼ੁੱਸੇ ਦੀ ਅੱਗ ਮਘਦੀ ਸੀ। ਉਸ ਦੀ ਮਾਰ-ਧਾੜ ਦਾ ਨਿਸ਼ਾਨਾ ਚੋਰੀ ਨਹੀਂ ਸੀ ਸਗੋਂ ਆਪਣੀ ਈਨ ਮਨਾਉਣ ਦਾ ਹੀਲਾ ਸੀ। ਉਸ ਨੇ ਸਾਰੇ ਪਿੰਡ ਨੂੰ ਸਰਕਾਰੀ ਲਗਾਨ ਦੇਣ ਤੋਂ ਵਰਜ ਦਿਤਾ। ਇਸ ਤਰ੍ਹਾਂ ਬਗ਼ਾਵਤ ਦਾ ਝੰਡਾ ਬੁਲੰਦ ਕਰਨ ਦਾ ਮਕਸਦ ਇਹ ਸੀ ਕਿ ਮੁਗ਼ਲ ਦਰਬਾਰ ਮਜਬੂਰ ਹੋ ਕੇ ਉਸ ਨਾਲ ਟੱਕਰ ਲਵੇ।

ਉਸ ਦੇ ਰਾਹ ਤੋਂ ਕੋਈ ਨਹੀਂ ਸੀ ਲੰਘ ਸਕਦਾ ਜਦ ਤਕ ਉਸਦਾ ਤਾਵਾਨ ਨਾ ਤਾਰੇ। ਉਸ ਨੇ ਅਲੀ ਸੁਦਾਗਰ ਦੇ ਪੰਜ ਸੌ ਘੋੜੇ ਲੁੱਟੇ, ਤੇ ਮੈਦੇ ਸ਼ਾਹੂਕਾਰ ਦੀਆਂ ਦੌਲਤ ਨਾਲ ਲੱਦੀਆਂ ਖੱਚਰਾਂ ਖੋਹ ਲਈਆਂ। ਅਕਬਰ ਦੇ ਦਰਬਾਰ ਵਿਚ ਦੁੱਲੇ ਦੀ ਨਿਤ ਨਵੀ ਸ਼ਿਕਾਇਤ ਪਹੁੰਚਣ ਲੱਗੀ। ਤੰਗ ਆ ਕੇ ਅਕਬਰ ਨੇ ਇਕ ਖ਼ਾਸ ਜਾਸੂਸ ਨੂੰ ਸਾਰੀ ਅਸਲੀਅਤ ਦਾ ਪਤਾ ਲਾਉਣ ਲਈ ਭੇਜਿਆ।

ਜਾਸੂਸ ਭੱਟ ਦਾ ਰੂਪ ਧਾਰ ਕੇ ਦੁੱਲੇ ਦੇ ਪਿੰਡ ਪਹੁੰਚਿਆ। ਦੁੱਲੇ ਨੇ ਭੱਟ ਦਾ ਆਦਰ ਕੀਤਾ। ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਇਹ ਤਾਂ ਕੋਈ ਜਾਸੂਸ ਹੈ ਤਾਂ ਉਸ ਨੇ ਉਸਦੀਆਂ ਦਾੜ੍ਹੀ ਮੁੱਛਾਂ ਕੱਟ ਕੇ ਉਸ ਨੂੰ ਵਾਪਸ ਭੇਜ ਦਿਤਾ। ਜਾਸੂਸ ਨੇ ਸਾਰੀ ਤਫਸੀਲ ਬਾਦਸ਼ਾਹ ਨੂੰ ਸੁਣਾਈ। ਬਾਦਸ਼ਾਹ ਨੂੰ ਗ਼ੁੱਸਾ ਆਇਆ ਕਿ ਦੁੱਲੇ ਦੀ ਇਹ ਹਿੰਮਤ। ਉਸ ਨੇ ਹੁਕਮ ਦਿਤਾ ਕਿ ਜੋ ਕੋਈ ਵੀ ਦੁੱਲੇ ਨੂੰ ਜ਼ਿੰਦਾ ਜਾਂ ਮੁਰਦਾ ਫੜ ਕੇ ਪੇਸ਼ ਕਰੇਗਾ ਉਸ ਨੂੰ ਰਤਨਾਂ ਤੇ ਮੋਤੀਆਂ ਦਾ ਇਨਾਮ ਦਿਤਾ ਜਾਵੇਗਾ।

ਮਿਰਜ਼ਾ ਨਿਜ਼ਾਮਉੱਦੀਨ ਫ਼ੌਜ ਲੈ ਕੇ ਦੁੱਲੇ ਦੇ ਪਿੰਡ ਵਲ ਰਵਾਨਾ ਹੋਇਆ ਤੇ ਉਸ ਦੇ ਸਿਪਾਹੀਆਂ ਨੇ ਸਾਂਦਲਬਾਰ ਦੀ ਜੂਹ ਵਿਚ ਆਣ ਡੇਰੇ ਲਾਏ। ਪਿੰਡ ਦੀ ਗੁਜਰੀ ਸੁੰਦਰੀ ਵੀ ਬਾਕੀ ਨੌਜਵਾਨ ਕੁੜੀਆਂ ਵਾਂਗ ਦੁੱਲੇ ਤੇ ਜਾਨ ਦੇਂਦੀ ਸੀ। ਉਹ ਬੇਹੱਦ ਹੁਸ਼ਿਆਰ, ਚਲਾਕ ਤੇ ਸੁਹਣੀ ਸੀ। ਦੁੱਧ ਵੇਚਣ ਦੇ ਬਹਾਨੇ ਉਹ ਫ਼ੌਜ ਵਿਚ ਗਈ

ਤੇ ਇਹ ਸੂਹ ਕੱਢ ਲਿਆਈ ਕਿ ਮਿਰਜ਼ਾ ਨਿਜ਼ਾਮਉੱਦੀਨ ਦੁੱਲੇ ਨੂੰ ਸੋਧਣ ਆਇਆ ਹੈ ।

ਦੁੱਲੇ ਨੂੰ ਜਦੋਂ ਖ਼ਬਰ ਮਿਲੀ ਤਾਂ ਉਸ ਨੇ ਆਪਣੇ ਸਾਥੀ ਇਕੱਠੇ ਕਰ ਕੇ ਲੜਾਈ ਸ਼ੁਰੂ ਕਰ ਦਿੱਤੀ । ਉਸ ਦੀ ਮਾਂ ਵਾਸਤੇ ਪਾਉਂਦੀ ਸੀ ਕਿ ਮੁਗ਼ਲ ਫ਼ੌਜ ਨਾਲ ਟੱਕਰ ਨਾ ਲਵੇ । ਪਰ ਅਣਖੀ ਦੁੱਲਾ ਇਕ ਵਾਰ ਅਕਬਰ ਨੂੰ ਦਿਖਾ ਦੇਣਾ ਚਾਹੁੰਦਾ ਸੀ ਕਿ ਸਾਂਦਲਬਾਰ ਦੇ ਭੱਟੀ ਰਾਜਪੂਤ ਕਿਸੇ ਅੱਗੇ ਸਿਰ ਝੁਕਾਉਣ ਲਈ ਤਿਆਰ ਨਹੀਂ ।

ਲੜਾਈ ਕਈ ਦਿਨ ਚਲਦੀ ਰਹੀ ਤੇ ਨਿਜ਼ਾਮਉੱਦੀਨ ਦੀ ਫ਼ੌਜ ਦੇ ਪੈਰ ਉਖੜ ਗਏ ।

ਅਕਬਰ ਨੇ ਇਹ ਸੁਣਿਆ ਤਾਂ ਉਸ ਨੇ ਸ਼ੇਖ਼ੂ ਨੂੰ ਭਾਰੀ ਫ਼ੌਜ ਦੇ ਕੇ ਭੇਜਿਆ ਕਿ ਬਾਗ਼ੀ ਦੁੱਲੇ ਦਾ ਸਿਰ ਵੱਢ ਕੇ ਲਿਆਵੇ ।

ਸ਼ੇਖ਼ੂ ਦੀਆਂ ਫ਼ੌਜਾਂ ਚੜ੍ਹ ਕੇ ਆਈਆਂ ਤੇ ਸਾਂਦਲਬਾਰ ਵਿਚ ਮੁਗ਼ਲਾਂ ਦੇ ਨਗਾਰੇ ਵੱਜੇ । ਲੱਧੀ ਦਾ ਦਿਲ ਕੰਬਿਆ । ਉਸ ਨੇ ਸ਼ੇਖ਼ੂ ਨੂੰ ਪਾਲਿਆ ਸੀ । ਇਕ ਪਾਸੇ ਉਸ ਦਾ ਢਿੱਡੋਂ ਜਾਇਆ ਦੁੱਲਾ ਸੀ, ਦੂਜੇ ਪਾਸੇ ਆਪਣੇ ਦੁੱਧ ਨਾਲ ਪਾਲਿਆ ਸ਼ੇਖ਼ੂ । ਦੋਹਾਂ ਵਿਚ ਉਸਦਾ ਅਣਖੀਲਾ ਰਾਜਪੂਤੀ ਦੁੱਧ ਸੀ ਜਿਹੜਾ ਇਕ ਨੂੰ ਦੂਜੇ ਦੇ ਸਾਹਮਣੇ ਝੁਕਣ ਨਹੀਂ ਸੀ ਦੇਂਦਾ ।

ਲੱਧੀ ਨੇ ਕਾਲਾ ਵੇਸ ਕੀਤਾ ਤੇ ਝੋਲੀ ਅੱਡ ਕੇ ਸ਼ੇਖ਼ੂ ਪਾਸ ਗਈ । ਉਸ ਨੂੰ ਦੇਖ ਕੇ ਸ਼ੇਖ਼ੂ ਦਾ ਦਿਲ ਪਸੀਜ ਗਿਆ । ਉਸ ਨੇ ਮਾਂ ਨੂੰ ਵਾਅਦਾ ਦਿਤਾ ਕਿ ਜੇ ਦੁੱਲਾ ਹੁਣ ਵੀ ਬਗ਼ਾਵਤ ਛੱਡ ਦੇਵੇ ਤਾਂ ਉਹ ਬਾਦਸ਼ਾਹ ਪਾਸੋਂ ਉਸ ਦੀ ਜਾਨ ਬਖ਼ਸ਼ੀ ਕਰਵਾ ਦੇਵੇਗਾ ।

ਮਾਂ ਨੇ ਦੁੱਲੇ ਤੋਂ ਅਮਨ ਦੀ ਖ਼ੈਰ ਮੰਗੀ । ਪਰ ਦੁੱਲੇ ਤੇ ਸ਼ੇਖ਼ੂ ਵਿਚਕਾਰ ਹੁਣ ਲਹੂ ਦੀ ਨਹਿਰ ਸੀ, ਆਪਣੇ ਬਾਪ ਦਾਦੇ ਦੇ ਖ਼ੂਨ ਦੀ । ਉਸ ਨੇ ਮਾਂ ਦੀ ਗੱਲ ਨਾ ਮੰਨੀ ਤੇ ਸ਼ੇਖ਼ੂ ਨੂੰ ਵੰਗਾਰਿਆ, "ਜੇ ਤੂੰ ਅਕਬਰ ਦਾ ਪੁੱਤ ਹੈਂ, ਤੇ ਮੈਂ ਫ਼ਰੀਦ ਦਾ ਪੁੱਤ ਹਾਂ ਤਾਂ ਨਿਕਲ ਮੈਦਾਨ ਵਿਚ । ਇਕੱਲਾ ਆ ਕੇ ਮੇਰੇ ਨਾਲ ਸਿੱਝ ।"

ਲੜਾਈ ਸ਼ੁਰੂ ਹੋਈ । ਦੁੱਲੇ ਦੀ ਤਲਵਾਰ ਵਿਚ ਬਿਜਲੀ ਸੀ । ਸ਼ੇਖ਼ੂ ਦੇ ਅੰਦਰ ਵੀ ਮੁਗ਼ਲ ਖ਼ੂਨ ਦਾ ਜੋਸ਼ ਸੀ । ਯਕਦਮ ਸਾਰੀ ਉਮਰ ਦੀ ਰੜਕ ਉਭਰ ਆਈ । ਪਹਿਲਾਂ ਸੈਂਕੜੇ ਵਾਰ ਉਹ ਦੁੱਲੇ ਨਾਲ ਖੇਡ ਖੇਡ ਵਿਚ ਲੜਿਆ ਸੀ । ਦੁੱਲਾ ਉਸ ਤੋਂ ਅੱਗੇ ਹੁੰਦਾ । ਹੁਣ ਸ਼ੇਖ਼ੂ ਇਸ ਮੀਰੀ ਨੂੰ ਭੰਨਣ ਲਈ ਵਧ ਵਧ ਕੇ ਵਾਰ ਕਰਦਾ ਸੀ । ਤਲਵਾਰਾਂ ਚਮਕਦੀਆਂ ਰਹੀਆਂ ਤੇ ਖ਼ੂਨ ਛਲਕਦਾ ਰਿਹਾ । ਪਰ ਜਦੋਂ ਸ਼ੇਖ਼ੂ ਨੂੰ ਹਾਰਦਾ ਦੇਖਿਆ ਤਾਂ ਮਿਰਜ਼ਾ ਨਿਜ਼ਾਮਉੱਦੀਨ ਤੇ ਉਸਦੇ ਸਿਪਾਹੀ ਦੁੱਲੇ ਤੇ ਟੁੱਟ ਪਏ । ਆਖ਼ਰੀ ਵਾਰ ਸ਼ੇਖ਼ੂ ਨੇ ਕੀਤਾ । ਉਸ ਦਾ ਖ਼ੰਜਰ ਦੁੱਲੇ ਦੇ ਸੀਨੇ ਵਿਚ ਲੱਥ ਗਿਆ ਤੇ ਲਹੂ ਦੀ ਧਾਰ ਵਗ ਤੁਰੀ ।

ਸਾਂਦਲਬਾਰ ਦਾ ਬਾਗ਼ੀ ਤੇ ਅਣਖੀ ਦੁੱਲਾ ਸਦਾ ਦੀ ਨੀਂਦ ਸੌਂ ਗਿਆ ।

ਭਾਵੇਂ ਦੁੱਲਾ ਲੜਾਈ ਵਿਚ ਹਾਰ ਗਿਆ, ਪਰ ਲੋਕਾਂ ਦੇ ਦਿਲਾਂ ਵਿਚ ਸਦਾ ਲਈ ਜਿਉਂਦਾ ਹੋ ਗਿਆ । ਉਸਦੀ ਅਣਖ ਦੇ ਗੀਤ ਛਿੜ ਗਏ ਤੇ ਉਸਦੀ ਵੀਰਤਾ ਦੀਆਂ ਵਾਰਾਂ ਤੇ ਕਿੱਸੇ ਤੁਰ ਪਏ । ਉਸ ਦੇ ਪਿੰਡ ਦਾ ਨਾਂ ਵੀ ਉਸ ਦਿਨ ਤੋਂ ਦੁੱਲੇ ਵਾਲ ਪੈ ਗਿਆ ।

# ਜੀਊਣਾ ਮੌੜ

## ਡਾ ਦਲੀਪ ਕੌਰ ਟਿਵਾਣਾ

"ਘਰ ਘਰ ਪੁੱਤ ਜੰਮਦੇ ਜੀਊਣਾ ਮੌੜ ਨਾ ਕਿਸੇ ਬਣ ਜਾਣਾ"

ਇਹ ਬਹੁਤ ਪੁਰਾਣੀ ਗੱਲ ਨਹੀਂ ਤੇ ਨਾ ਹੀ ਨਿਰੀ ਫ਼ਰਜ਼ੀ ਕਥਾ ਹੈ।

ਜ਼ਿਲ੍ਹਾ ਸੰਗਰੂਰ ਦੇ ਮੌੜ ਪਿੰਡ ਵਿਚ ਇਕ ਓਪਰਾ ਬੰਦਾ ਖੜਗ ਸਿੰਘ ਜ਼ਿਮੀਂਦਾਰ ਦਾ ਘਰ ਪੁੱਛਦਾ ਪੁੱਛਦਾ ਇਕ ਵਾਗਲੇ ਵਿਚ ਆ ਵੜਿਆ।

ਘਰ ਤਾਂ ਭਾਵੇਂ ਇਹ ਖੜਗ ਸਿੰਘ ਦਾ ਸੀ, ਪਰ ਉਹ ਆਪ ਇਸ ਵੇਲੇ ਘਰ ਨਹੀਂ ਸੀ। ਪਰ ਉਸ ਦਾ ਪੁੱਤਰ ਜੀਊਣ ਸਿੰਘ ਸੀ।

ਓਪਰਾ ਬੰਦਾ ਫ਼ਤ੍ਹੇ ਬੁਲਾ ਕੇ ਮੰਜੇ ਉਤੇ ਬੈਠ ਗਿਆ।

"ਮੈਂ ਕਾਲੇ ਪਾਣੀਓਂ ਆਇਆਂ.." ਓਪਰੇ ਬੰਦੇ ਨੇ ਦੱਸਿਆ।

ਜੀਊਣਾ ਦੁੱਧ ਲੈ ਆਇਆ। ਪੱਕਾ ਮਿੱਠਾ ਪਾ ਕੇ।

"ਕਿਸ਼ਨੇ ਨੇ ਸੁਨੇਹਾ ਭੇਜਿਐ ਬਈ ਜੇ ਤੂੰ ਮੇਰੀ ਅੰਮਾਂ ਦਾ ਜਾਇਆ ਐਂ ਤਾਂ ਡੋਗਰ ਨੂੰ ਜੀਊਂਦਾ ਨਾ ਛੱਡੀਂ। ਮੇਰਾ ਓਸ ਤੋਂ ਬਦਲਾ ਲਈਂ ਜੀਹਨੇ ਧੋਖੇ ਨਾਲ ਮੈਨੂੰ ਪੁਲਿਸ ਨੂੰ ਫੜਾ ਦਿਤਾ ਤੇ ਕਾਲੇ ਪਾਣੀ ਪੁਚਾ ਦਿਤਾ।"

ਜੀਊਣੇ ਨੇ ਸੁਨੇਹਾ ਸੁਣਿਆ ਤੇ ਡੱਕੇ ਨਾਲ ਧਰਤੀ ਖਰੋਚਣ ਲੱਗਿਆ।

"ਭਾਈ ਤੇਰਾ ਤਾਂ ਸਭ ਕਾਸੇ ਵਲੋਂ ਵੰਜਿਆ ਗਿਆ ਇਹ ਸਾਲਾ ਕੀ ਮੌਜਾਂ ਕਰ ਜੇ। ਨਾਲੇ ਕਾਹਦੇ ਲਈ ਸਾਰੀ ਉਮਰ ਦਾ ਕਲੰਕ ਖੱਟਣਾ ਐ। ਬਈ ਭਾਈ ਦਾ ਬਦਲਾ ਨਾ ਲਿਆ ਗਿਆ। ਜੇ ਗ਼ੈਰਤ ਨੀ ਤਾਂ ਬੰਦਾ ਵੀ ਢੋਰ ਡੰਗਰਾਂ ਵਰਗਾ ਈ ਐ। ਨਾਲੇ ਕੀ ਲੈ ਜਾਣਾ ਐ ਜੱਗ ਤੋਂ। ਘਰ ਤੀਮੀਆਂ ਨੂੰ ਸੂਹ ਨਾ ਲੱਗੇ, ਇਹ ਬੰਦੇ ਨੂੰ ਰੋ ਪਿੱਟ ਕੇ ਕਮਜ਼ੋਰ ਕਰ ਦਿੰਦੀਆਂ ਨੇ। ਕਿਸ਼ਨ ਬੜਾ ਓਦਰਿਆ ਬੈਠਾ ਸੀ। ਮੈਂ ਕਿਹਾ ਤੇਰਾ ਸੁਨੇਹਾ ਅਪੜਾ ਕੇ ਆਪਣੇ ਘਰ ਵੜੂੰਗਾ। ਮੇਰਾ ਨਾਲੇ ਸਕਾ ਚਾਚਾ ਸੀ। ਮੇਰੇ ਬਾਪੂ ਨੂੰ ਗਾਲ੍ਹ ਕੱਢੀ ਸੀ ਸੱਥ ਵਿਚ। ਚਾਰ ਪਹਿਰਾਂ ਦੇ ਅੰਦਰ ਅੰਦਰ ਓਸੇ ਸੱਥ ਵਿਚ ਲਿਆ ਸਿਰ ਟੰਗਿਆ ਸੀ। ਵੀਹ ਸਾਲ ਕਾਲੇ ਪਾਣੀ ਕੱਟ ਆਏ ਆਪਣਾ ਕੀ ਘਸ ਗਿਆ ? ਹੁਣ ਕੋਈ ਸਾਲਾ ਇਹ ਤਾਂ ਨੀ ਆਖਣ ਜੋਗਾ ਬਈ ਪਿਓ ਨੂੰ ਗਾਲ੍ਹਾਂ ਖਵਾ ਕੇ ਅੰਦਰ ਵੜਗੇ ਸੀ।...." ਓਪਰਾ ਬੰਦਾ ਕਹਿੰਦਾ ਗਿਆ।

ਉਸੇ ਰਾਤ ਜੀਊਣਾ ਘਰੋਂ ਚਲਿਆ ਗਿਆ। ਜਾ ਕੇ ਡਾਕੂਆਂ ਨਾਲ ਰਲ ਗਿਆ।

ਮਾਂ ਉਸ ਦੀ ਛੱਜ ਛੱਜ ਰੋਂਦੀ ਰਹੀ। ਪਿਓ ਸਿਰ ਫੜ ਕੇ ਬੈਠ ਗਿਆ। ਅਜੇ ਤਾਂ ਕਿਸ਼ਨੇ ਦਾ ਦੁੱਖ ਹੀ ਉਸ ਨੂੰ ਨਹੀਂ ਸੀ ਭੁੱਲਿਆ। ਸ਼ੇਰ ਵਰਗੇ ਜਵਾਨ ਪੁੱਤ ਨੂੰ ਉਹ ਕਾਲੇ ਪਾਣੀ ਲਈ ਗੱਡੀ ਚਾੜ੍ਹ ਆਇਆ ਸੀ। ਖ਼ਬਰੇ ਜੀਊਂਦੇ ਜੀਅ ਉਸ ਦਾ ਮੁੜ ਮੂੰਹ ਦੇਖੇਗਾ ਵੀ ਕਿ ਨਹੀਂ। ਉਹ ਤਾਂ ਸੋਚਦਾ ਸੀ ਚਲੋ ਹੁਣ ਆਰਾਮ ਨਾਲ ਜੀਵਾਂਗਾ।

ਕਿਸ਼ਨੇ ਕਾਰਨ ਉਸ ਨੂੰ ਨਿੱਤ ਪੁਲਿਸ ਤੰਗ ਕਰਦੀ ਸੀ। ਕਿੰਨੀ ਵਾਰੀ ਉਸ ਨੂੰ ਤੇ ਜੀਊਣੇ ਨੂੰ ਪੁਲਿਸ ਨੇ ਠਾਣੇ ਲੈ ਜਾ ਕੇ ਕੁੱਟਿਆ ਸੀ ਤੇ ਕਿਸ਼ਨੇ ਦਾ ਥਹੁ ਟਿਕਾਣਾ ਪੁੱਛਿਆ ਸੀ। ਪਰ ਉਹ ਕੀ ਦੱਸਦਾ, ਉਸ ਨੂੰ ਕਿਹੜਾ ਕਿਸ਼ਨੇ ਦੇ ਥਹੁ ਟਿਕਾਣੇ ਦਾ ਪਤਾ ਸੀ।

ਉਹ ਤਾਂ ਆਪ ਉਦੋਂ ਕਿਸ਼ਨੇ ਨਾਲ ਲੜਦਾ ਰਹਿੰਦਾ ਸੀ ਜਦੋਂ ਖੂਹ ਉਤੇ ਕੋਠੇ ਵਿਚ ਉਸ ਕੋਲ ਗ਼ੈਰ ਬੰਦੇ ਆਉਣ ਲੱਗ ਪਏ ਸਨ। ਜਦੋਂ ਉਹ ਉਥੇ ਹੀ ਘੜੇ ਦੱਬ ਕੇ ਸ਼ਰਾਬ ਕੱਢਣ ਲਗ ਪਿਆ ਸੀ। ਉਸ ਨੂੰ ਤਾਂ ਇਹ ਗੱਲ ਉੱਕਾ ਹੀ ਪਸੰਦ ਨਹੀਂ ਸੀ ਕਿ ਕਿਸ਼ਨਾ ਘਰਾਣੇ ਦੇ ਧੀਆਂ ਪੁੱਤਾਂ ਵਾਲੇ ਰੰਗ ਢੰਗ ਛਡ ਕੇ ਨਚਾਰਾਂ ਵਾਂਗ ਸ਼ੁਕੀਨੀਆਂ ਲਾ ਕੇ ਵਿਹਲਾ ਤੁਰਿਆ ਫਿਰੇ। ਸ਼ਾਇਦ ਪਿਓ ਦੇ ਕਲੇਸ਼ ਕਾਰਨ ਹੀ ਉਹ ਘਰ ਬਾਰ ਛੱਡ ਕੇ ਡਸਕੇ ਦੇ ਡੋਗਰ ਤੇ ਖਡਿਆਲ ਦੇ ਜੈਮਲ ਨਾਲ ਰਲ ਕੇ ਮਾਰ ਧਾੜ ਕਰਨ ਲਗ ਪਿਆ ਸੀ।

ਬਾਪ ਉਸ ਦਾ ਉਸ ਦਿਨ ਬੜਾ ਦੁਖੀ ਤੇ ਸ਼ਰਮਿੰਦਾ ਹੋਇਆ ਸੀ ਜਿਸ ਦਿਨ ਕਿਸ਼ਨੇ ਹੋਰਾਂ ਨੇ ਪਿੰਡ ਦੇ ਬਾਣੀਆਂ ਦੀ ਹੀ ਬਰਾਤ ਲੁੱਟੀ ਸੀ। ਪਿੰਡ ਦੇ ਲੋਕਾਂ ਨੇ ਉਸ ਨੂੰ ਸੱਥ ਵਿਚ ਸੱਦ ਕੇ ਆਖਿਆ ਸੀ ਕਿ ਤੇਰੇ ਪੁੱਤ ਦੇ ਇਹ ਕੰਮ ਚੰਗੇ ਨਹੀਂ। ਪਿੰਡ ਦੇ ਨਾਲ ਉਸ ਨੇ ਆਪ ਹਾਮੀ ਭਰੀ ਸੀ ਕਿ ਬਾਸਦੇਵ ਸਰਦਾਰ ਇਸ ਗੱਲ ਦੀ ਇਤਲਾਹ ਠਾਣੇ ਦੇ ਆਵੇ। ਠਾਣੇ ਵਾਲਿਆਂ ਨੇ ਮੌੜਾਂ ਪਿੰਡ ਵਿਚ ਚੌਂਕੀ ਬਿਠਾਲ ਦਿਤੀ ਸੀ ਇਸ ਗੱਲੋਂ।

ਸਰਕਾਰ ਸਖ਼ਤੀ ਕਰਨ ਲੱਗੀ। ਉਸਦੇ ਬਾਪ ਤੇ ਭਾਈ ਜੀਊਣੇ ਨੂੰ ਫੜ ਕੇ ਲੈ ਗਏ। ਬਹੁਤ ਕੁੱਟੇ। ਕਿਸ਼ਨੇ ਦੇ ਸਿਰ ਦਾ ਮੁੱਲ ਰੱਖ ਦਿੱਤਾ। ਉਨ੍ਹਾਂ ਦੇ ਘਰ ਨੂੰ ਜੰਦਰਾ ਲਾ ਦਿਤਾ।

ਕਿਸ਼ਨੇ ਨੇ ਜੈਮਲ ਨੂੰ ਆਖਿਆ ਤੂੰ ਮੇਰਾ ਪੱਗ-ਵਟ ਭਾਈ ਹੈਂ, ਮੇਰੀ ਮਦਦ ਕਰ। ਪੁਲਿਸ ਦਾ ਢਿੱਡ ਭਰ ਤੇ ਮੇਰਾ ਖਹਿੜਾ ਛੁਡਵਾ। ਪਰ ਜੈਮਲ ਨੇ ਆਖਿਆ ਮੇਰੇ ਕੋਲ ਕੁਝ ਨਹੀਂ। ਕਿਸ਼ਨੇ ਨੇ ਆਖਿਆ ਆਪਾਂ ਕਿੰਨੇ ਡਾਕੇ ਮਾਰੇ ਹਨ, ਕਿੰਨੀਆਂ ਜੰਨਾਂ ਲੁੱਟੀਆਂ ਹਨ, ਤੀਆਂ ਵਿਚੋਂ ਕਿੰਨੀਆਂ ਟੂਮਾਂ ਲਾਹੀਆਂ ਹਨ, ਸੁਨਾਮ ਦੇ ਭਾਟੜਿਆਂ ਦੇ ਘਰੋਂ ਹੀ ਕਿੰਨਾ ਮਾਲ ਲਿਆਂਦਾ ਸੀ, ਘੜਾਮ ਦੇ ਸ਼ਾਹੂਕਾਰ ਦੇ ਘਰੋਂ ਕਿੰਨੀ ਨਕਦੀ ਮਿਲੀ ਸੀ, ਇਸ ਸਭ ਕਾਸੇ ਵਿਚੋਂ ਮੈਂ ਆਪਣਾ ਹਿੱਸਾ ਵੀ ਨਹੀਂ ਲਿਆ ਅਜੇ।

ਜੈਮਲ ਨੇ ਆਖਿਆ ਜੋ ਕੁਝ ਮੇਰੇ ਕੋਲ ਸੀ, ਸਭ ਚਲਾ ਗਿਆ ਹੈ। ਚੁੱਪਚਾਪ ਕਿਸ਼ਨਾ ਉਥੋਂ ਚਲਿਆ ਗਿਆ, ਪਰ ਗੱਲ ਜੀ ਵਿਚ ਰੱਖੀ।

ਜੈਮਲ ਦੀ ਔਰਤ ਨੇ ਵੀ ਜੈਮਲ ਨੂੰ ਸਮਝਾਇਆ ਕਿਸੇ ਦੀ ਅਮਾਨਤ ਮਾਰਨੀ

ਬੁਰੀ ਗੱਲ ਹੈ। ਔਖੇ ਵੇਲੇ ਤਾਂ ਲੋਕ ਯਾਰ ਦੀ ਖ਼ਾਤਰ ਜਾਨ ਵਾਰਨ ਨੂੰ ਤਿਆਰ ਹੋ ਜਾਂਦੇ ਨੇ ਤੇ ਤੂੰ ਲਾਲਚ ਵਿਚ ਆ ਗਿਆ ਹੈਂ। ਮਿੱਤਰ ਧਰੋਹੀ ਨੂੰ ਤਾਂ ਦੋਹਾਂ ਜ਼ਹਾਨਾਂ ਵਿਚ ਢੋਈ ਨਹੀਂ ਮਿਲਦੀ। ਮੈਂ ਹੱਥ ਜੋੜਦੀ ਹਾਂ। ਕਿਸ਼ਨੇ ਦੇ ਜੀ ਵਿਚ ਕਿਧਰੇ ਮੈਲ ਆ ਗਈ ਤਾਂ ਤੇਰੀ ਖ਼ੈਰ ਨਹੀਂ।

ਪਰ ਜੈਮਲ ਨੇ ਇਕ ਨਾ ਸੁਣੀ। ਬੋਲਿਆ, "ਬਕ ਨਾ ਮੈਂ ਇਹੋ ਜੇ ਮਲੰਗ ਬਥੇਰੇ ਦੇਖੇ ਨੇ।"

ਕੁਝ ਦਿਨਾਂ ਮਗਰੋਂ ਕਿਸ਼ਨੇ ਨੇ ਜੈਮਲ ਨੂੰ ਆ ਕੇ ਆਖਿਆ ਕਿ ਇਕ ਜੰਨ ਲੁੱਟਣੀ ਹੈ। ਮੇਰੇ ਨਾਲ ਚੱਲ। ਜੈਮਲ ਲਾਲਚ ਵਿਚ ਆ ਗਿਆ। ਪਿੰਡ ਤੋਂ ਬਾਹਰ ਆ ਕੇ ਕਿਸ਼ਨੇ ਉਸ ਨੂੰ ਆਖਿਆ ਤੂੰ ਮੇਰੇ ਨਾਲ ਦਗ਼ਾ ਕੀਤਾ ਹੈ, ਪਰ ਮੈਂ ਤੈਨੂੰ ਦਗੇ ਨਾਲ ਨਹੀਂ ਮਾਰਾਂਗਾ, ਸਾਹਮਣੇ ਹੋ ਕੇ ਲੜ ਲੈ। ਮੈਂ ਤੈਨੂੰ ਮਾਰ ਦੇਣਾ ਹੈ। ਜੈਮਲ ਨੇ ਫ਼ਾਇਰ ਕੀਤੇ। ਕਿਸ਼ਨਾ ਬਚਾਅ ਕਰ ਗਿਆ, ਫਿਰ ਕਿਸ਼ਨੇ ਨੇ ਅਜਿਹੀ ਸ਼ਿਸਤ ਬੰਨ੍ਹੀ ਕਿ ਗੋਲੀ ਜੈਮਲ ਦਾ ਸੀਨਾ ਚੀਰ ਗਈ।

ਜੈਮਲ ਨੂੰ ਮਾਰ ਕੇ ਕਿਸ਼ਨੇ ਨੇ ਘਰ ਉਸਦੀ ਤ੍ਰੀਮਤ ਨੂੰ ਜਾ ਦੱਸਿਆ ਕਿ ਮੈ ਜੈਮਲ ਮਾਰ ਦਿਤਾ ਹੈ।

ਡੋਗਰ ਨੂੰ ਜਦ ਇਸ ਗੱਲ ਦਾ ਪਤਾ ਲੱਗਿਆ ਉਹ ਆਖਣ ਲੱਗਾ ਇਹ ਗੱਲ ਮਾੜੀ ਹੈ। ਜਿਸ ਨੂੰ ਇਕ ਵਾਰੀ ਮਿੱਤਰ ਆਖ ਦਿਓ ਫਿਰ ਉਸ ਦਾ ਪਿੱਛਾ ਤੱਕਣਾ ਪਾਪ ਹੈ। ਹੁਣ ਕਿਸ਼ਨੇ ਦਾ ਕੋਈ ਵਸਾਹ ਨਹੀਂ।

ਚਤਰੇ ਹੱਥ ਸੁਨੇਹਾ ਭੇਜ ਕੇ ਡੋਗਰ ਨੇ ਕਿਸ਼ਨੇ ਨੂੰ ਡਸਕੇ ਸੱਦ ਲਿਆ ਕਿ ਤੇਰੇ ਬਚਾਉ ਦਾ ਕੋਈ ਹੀਲਾ ਕਰੀਏ। ਉਸ ਦੀ ਬਹੁਤ ਖ਼ਾਤਰ ਕੀਤੀ। ਬੱਕਰਾ ਰਿੰਨ੍ਹਿਆ, ਸ਼ਰਾਬ ਪਿਲਾਈ। ਸ਼ਰਾਬ ਨਾਲ ਰੱਜਿਆ, ਜਦੋਂ ਕਿਸ਼ਨਾ ਸੌਂ ਗਿਆ ਤਾਂ ਬਾਹਰੋਂ ਜਿੰਦਰਾ ਮਾਰ ਕੇ ਡੋਗਰ ਬਲਾਢੇ ਠਾਣੇ ਜਾ ਪਹੁੰਚਿਆ। ਬੇਸ਼ੁਮਾਰ ਪੁਲਸ ਆ ਪਹੁੰਚੀ। ਘਰ ਨੂੰ ਘੇਰਾ ਪਾ ਲਿਆ ਤੇ ਇਉਂ ਕਿਸ਼ਨਾ ਫੜ ਲਿਆ।

ਵਲੈਤ, ਰਾਣੀ ਨੂੰ ਤਾਰ ਗਈ ਕਿ ਡਾਕੂ ਕਿਸ਼ਨਾ ਫੜ ਲਿਆ ਗਿਆ ਹੈ। ਹੁਕਮ ਹੋਇਆ ਉਮਰ ਕੈਦ ਕਰ ਕੇ ਕਾਲੇ ਪਾਣੀ ਭੇਜੋ।

ਉਸੇ ਕਿਸ਼ਨੇ ਭਰਾ ਦਾ ਅੱਜ ਜੀਊਣੇ ਮੌੜ ਨੂੰ ਸੁਨੇਹਾ ਪਹੁੰਚਿਆ ਸੀ। ਸ਼ੱਕ ਜੀਊਣੇ ਨੂੰ ਪਹਿਲਾਂ ਵੀ ਸੀ, ਪਰ ਹੁਣ ਪੱਕ ਹੋ ਗਿਆ ਕਿ ਡੋਗਰ ਨੇ ਮਿੱਤਰ ਧਰੋਹ ਕੀਤਾ ਸੀ ਤੇ ਕਿਸ਼ਨੇ ਨੂੰ ਆਪ ਫੜਵਾਇਆ ਸੀ।

ਉਸ ਰਾਤ ਬੁੱਢੇ ਬਾਪ ਨੂੰ ਸੁੱਤਾ ਛੱਡ, ਗੰਡਾਸਾ ਮੋਢੇ ਉਤੇ ਧਰ, ਪਿੰਡ ਨੂੰ ਪਰਣਾਮ ਕਰ ਉਹ ਨਿਕਲ ਤੁਰਿਆ।

ਸਵੇਰ ਉਸ ਨੂੰ ਜੰਗਲ ਵਿਚ ਚੜ੍ਹੀ। ਅੱਗੇ ਇਕ ਗੋਰਾ ਸ਼ਿਕਾਰ ਖੇਡਦਾ ਫਿਰ ਰਿਹਾ ਸੀ। ਬੰਦੂਕ ਇਕ ਪਾਸੇ ਰਖ ਉਹ ਪਾਣੀ ਪੀਣ ਲੱਗਿਆ ਤਾਂ ਜੀਊਣੇ ਨੇ ਝਪਟ ਕੇ ਬੰਦੂਕ ਚੁੱਕ ਲਈ ਤੇ ਗੋਰੇ ਦੇ ਸ਼ਿਕਾਰ ਲਈ ਸ਼ਿਸਤ ਬੰਨ੍ਹੀ। ਗੋਰਾ ਹੱਥ ਜੋੜੇ, ਮਿੰਨਤ ਕਰੇ, ਨਾਲੇ ਕੰਬੀ ਜਾਵੇ। ਜੀਊਣੇ ਨੂੰ ਤਰਸ ਆ ਗਿਆ। ਆਖੇ ਜਾਹ ਭੱਜ ਜਾ ਬਾਂਦਰਾ। ਘੋੜੇ ਉਤੇ ਚੜ੍ਹ ਗੋਰਾ ਨੱਠ ਆਇਆ।

ਅੱਗੇ ਗਏ ਜੀਊਣੇ ਨੂੰ ਡਾਕੂਆਂ ਨੇ ਸਿਰ ਮੱਥੇ ਕਬੂਲਿਆ। ਇਕ ਉਹ ਕਿਸ਼ਨੇ ਦਾ ਭਾਈ ਸੀ, ਦੂਜੀ ਉਸ ਕੋਲ ਏਡੀ ਵਧੀਆ ਬੰਦੂਕ ਸੀ, ਤੀਜਾ ਉਹ ਏਡਾ ਤਕੜਾ ਜਵਾਨ ਸੀ।

ਜੀਊਣੇ ਨੇ ਇਕੋ ਸ਼ਰਤ ਰੱਖੀ, ਮੇਰੇ ਪਿੰਡ ਵਲ ਮੈਲੀ ਅੱਖ ਨਹੀਂ ਦੇਖਣਾ। ਮੇਰੇ ਪਿੰਡ ਦੀ ਧੀ ਭੈਣ ਸਭ ਦੀ ਧੀ ਭੈਣ ਹੋਵੇਗੀ। ਬਾਕੀ ਚਾਰੇ ਜ਼ਿਲ੍ਹਿਆਂ ਵਿਚ ਉਸ ਨੇ ਡਾਕੂਆਂ ਨਾਲ ਰਲ ਕੇ ਜਿਵੇਂ ਭੂਚਾਲ ਲੈ ਆਂਦਾ। ਥਾਂ ਥਾਂ ਡਾਕੇ ਮਾਰੇ, ਸ਼ਾਹੂਕਾਰ ਲੁੱਟੇ, ਅਮੀਰ ਛਾਂਗੇ, ਜੰਨਾਂ ਰੋਕੀਆਂ, ਸੁਨਿਆਰ ਉਜਾੜੇ। ਥਾਂ ਥਾਂ ਤੋਂ ਪੁਲਿਸ ਨੂੰ ਜੀਊਣੇ ਮੌੜ ਦੀ ਮਾਰ ਧਾੜ ਦੀਆਂ ਰਿਪੋਟਾਂ ਪਹੁੰਚਦੀਆਂ। ਪੁਲਿਸ ਪਿੱਛਾ ਕਰਦੀ, ਪਰ ਜੀਊਣਾ ਮੌੜ ਡਾਹ ਨਾ ਦਿੰਦਾ। ਅਖ਼ੀਰ ਉਸ ਦੇ ਸਿਰ ਦਾ ਮੁੱਲ ਰਖ ਦਿਤਾ ਗਿਆ। ਸਭ ਲੋਕ ਉਸ ਦੇ ਨਾਂ ਤੋਂ ਕੰਬਦੇ, ਪਰ ਉਸ ਦੇ ਆਪਣੇ ਪਿੰਡ ਦੇ ਲੋਕਾਂ ਨੇ ਉਸ ਨੂੰ ਆਖ ਛੱਡਿਆ ਸੀ ਤੂੰ ਸਾਡਾ ਪੁੱਤਰ ਏਂ, ਬੜੀ ਖ਼ੁਸ਼ੀ ਪਿੰਡ ਆ ਜਾ ਤੇ ਜਦੋਂ ਪੁਲਿਸ ਆਵੇ ਏਧਰ ਉਧਰ ਟਲ ਜਾਇਆ ਕਰ।

ਲੁੱਟਮਾਰ ਦਾ ਮਾਲ ਉਹ ਕੜਿਆਲ ਦੇ ਬਾਣੀਏ ਕਾਸ਼ੀ ਰਾਮ ਨੂੰ ਫੜਾ ਆਉਂਦਾ। ਕੁਝ ਚਿਰ ਮਗਰੋਂ ਕਾਸ਼ੀ ਰਾਮ ਦੇ ਜੀਅ ਵਿਚ ਬੇਈਮਾਨੀ ਆ ਗਈ। ਪੁਲਿਸ ਨੂੰ ਦੱਸ ਆਇਆ, ਫ਼ਲਾਣੇ ਦਿਨ ਜੀਊਣਾ ਮੌੜ ਮੇਰੇ ਘਰ ਆਵੇਗਾ। ਪੁਲਿਸ ਆ ਪਹੁੰਚੀ। ਜੀਊਣਾ ਵੀ ਆ ਰਿਹਾ ਸੀ ਕਿ ਇਕ ਬੁੱਢੀ ਨੱਠੀ ਗਈ ਤੇ ਜੀਊਣੇ ਨੂੰ ਪਿੰਡ ਦੇ ਬਾਹਰ ਹੀ ਜਾ ਮਿਲੀ ਤੇ ਆਖਣ ਲਗੀ, "ਵੇ ਜੀਊਣ ਜੋਗਿਆ ਤੂੰ ਕੀਹਦੇ ਤੇ ਇਤਬਾਰ ਕਰ ਬੈਠਾ। ਬਾਣੀਏ ਦੀ ਜਾਤ ਧੇਲੇ ਤੇ ਮਰ ਜੇ ! ਅੱਗੇ ਤਾਂ ਪੁਲਿਸ ਬੈਠੀ ਐ।"

ਜੀਊਣਾ ਉਸ ਵੇਲੇ ਤਾਂ ਪਿਛਾਂਹ ਮੁੜ ਗਿਆ, ਪਰ ਜਦੋਂ ਪੁਲਿਸ ਚਲੀ ਗਈ, ਕਾਸ਼ੀ ਰਾਮ ਨੂੰ ਬਹੁਤ ਫ਼ੰਡ ਚਾੜ੍ਹੀ। ਬਹੁੜੀਆਂ ਪਾ ਕੇ, ਪੈਰੀਂ ਹੱਥ ਲਾ ਕੇ ਛੁੱਟਿਆ।

ਇਕ ਦਿਨ ਲੌਂਗੋਵਾਲ ਕੋਲ ਦੀ ਜੀਊਣਾ ਲੰਘਿਆ ਜਾ ਰਿਹਾ ਸੀ। ਪਿੰਡ ਦੇ ਗੋਰੇ ਤੀਆਂ ਲੱਗੀਆਂ ਹੋਈਆਂ ਸਨ। ਜਾ ਧਮਕਿਆ ਵਿਚ। ਜ਼ਮੀਨ ਤੇ ਚਾਦਰਾ ਵਿਛਾ ਦਿਤਾ ਤੇ ਬਹੂਆਂ ਕੁੜੀਆਂ ਨੂੰ ਹੁਕਮ ਦੀਆਂ ਸਭ ਟੂਮਾਂ ਲਾਹ ਲਾਹ ਧਰੀ ਜਾਵੋ। ਡਾਢੇ ਮੂਹਰੇ ਕੀਹਦੀ ਪੇਸ਼ ਜਾਂਦੀ। ਔਖੇ ਚਿਤ ਟੂਮਾਂ ਲਾਹ ਲਾਹ ਧਰੀ ਜਾਣ। ਇਕ ਬੋਲੀ,"ਵੇ ਵੀਰ ਮੇਰੇ ਤਾਂ ਸਹੁਰੇ ਕੁਪੱਤੇ ਨੇ, ਆਖਣਗੇ ਬਣਾ ਕੇ ਲਿਆ ਟੂਮਾਂ ਪਿਓ ਤੋਂ। ਮੇਰੇ ਤਾਂ ਪਿਓ ਨੇ ਵਿਆਹ ਵੇਲੇ ਈ ਭੋਇੰ ਗਹਿਣੇ ਧਰ ਕੇ ਧੰਦਾ ਸਾਰਿਆ ਸੀ। ਵੇ ਮੈਂ ਤੇਰੀ ਭੈਣ ਵਰਗੀ ਆਂ ਵੇ ਵੀਰ।"

ਜੀਊਣੇ ਦੇ ਖ਼ਬਰੇ ਕੀ ਚਿਤ ਵਿਚ ਆਈ ਸਭ ਬਹੂਆਂ ਕੁੜੀਆਂ ਨੂੰ ਬੋਲਿਆ, "ਲੈ ਜੋ ਆਪਣੀਆਂ ਆਪਣੀਆਂ ਟੂਮਾਂ ਸਭ।" ਅਤੇ ਖ਼ਾਲੀ ਚਾਦਰ ਝਾੜ ਕੇ ਉਥੋਂ ਤੁਰ ਪਿਆ।

ਅਗਲੇ ਪਿੰਡ ਨੂੰ ਲੰਘ ਕੇ ਉਸ ਨੂੰ ਖ਼ਿਆਲ ਆਇਆ, ਉਸ ਨੂੰ ਭੁੱਖ ਬੜੀ ਲੱਗੀ ਹੋਈ ਹੈ। ਆਲੇ ਦੁਆਲੇ ਨਜ਼ਰ ਮਾਰੀ। ਇਕ ਕੁੜੀ ਖੇਤ ਨੂੰ ਰੋਟੀ ਲਈ ਜਾਂਦੀ ਸੀ। ਨੇੜੇ ਜਾ ਕੇ ਬੋਲਿਆ, "ਭੈਣੇ ਰੋਟੀ ਖੁਆਏਂਗੀ ?"

"ਆਹੋ ਵੀਰ," ਆਖ ਕੁੜੀ ਨੇ ਸਿਰ ਉਤੋਂ ਲੱਸੀ ਦੀ ਝਕਰੀ ਲਾਹੀ। ਪੋਣੇ ਵਿਚ

ਵਲ੍ਹੇਟੀਆਂ ਰੋਟੀਆਂ ਖੋਲ੍ਹੀਆਂ, ਗੰਢਾ ਛਿੱਲਿਆ ਤੇ ਪੱਤੇ ਵਿਚ ਆਚਾਰ ਧਰਿਆ ਤੇ ਦਰੱਖ਼ਤ ਦੀ ਛਾਵੇਂ ਬੈਠ ਕੇ ਜੀਊਣੇ ਮੌੜ ਨੂੰ ਰੋਟੀ ਖਵਾਈ।

"ਜੀਊਂਦੀ ਰਹਿ ਭੈਣੇ" ਆਖ ਜਿਊਣੇ ਨੇ ਉਸ ਨੂੰ ਪੱਚੀ ਰੁਪਏ ਦਿਤੇ ਤੇ ਸਿਰ ਪਲੋਸ ਕੇ ਅੱਗੇ ਨੂੰ ਤੁਰ ਪਿਆ।

ਕੁਝ ਦਿਨ ਮਗਰੋਂ ਉਸ ਨੇ ਦੌਲੇਆਲ ਪਿੰਡ ਵਿਚੋਂ ਕਿਸੇ ਦਾ ਬੜਾ ਵਧੀਆ ਘੋੜਾ ਜਾ ਖੋਲ੍ਹਿਆ। ਪਿਛਾੜੀ ਖਿੱਚੀ ਜਾਣ ਉਤੇ ਕਿੱਲੀ ਉਖੜ ਕੇ ਜੀਊਣੇ ਦੇ ਨੱਕ ਉਤੇ ਆ ਵੱਜੀ। ਜ਼ਖ਼ਮ ਹੋ ਗਿਆ। ਨਿਸ਼ਾਨ ਪੈ ਗਿਆ।

ਘੋੜੇ ਉਤੇ ਚੜ੍ਹ ਉਹ ਡੋਗਰ ਦੇ ਪਿੰਡ ਪਹੁੰਚਿਆ। ਉਸ ਨੇ ਪਾਲੀ ਹੱਥ ਸੁਨੇਹਾ ਭੇਜਿਆ। 'ਕਿ ਜੇ ਪਿਓ ਦਾ ਪੁੱਤ ਹੈ ਤਾਂ ਸਾਹਮਣੇ ਆ ਜਾ। ਧੋਖੇ ਨਾਲ ਮੇਰਾ ਭਾਈ ਫੜਾਇਆ ਸੀ ਹੁਣ ਸੱਜਰੇ ਜਵਾਈ ਤੋਂ ਬਚ ਕੇ ਕਿਥੇ ਜਾਏਗਾ ?"

ਸੁਨੇਹਾ ਮਿਲਣ ਉਤੇ ਡੋਗਰ ਦਾ ਖ਼ੂਨ ਖ਼ੌਲਿਆ। ਉਸ ਨੇ ਬੰਦੂਕ ਭਰ ਲਈ। ਕਾਰਤੂਸਾਂ ਦੀ ਪੇਟੀ ਮੋਢੇ ਧਰ ਲਈ ਤੇ ਘੋੜੇ ਉਤੇ ਕਾਠੀ ਪਾ ਲਈ। ਬੋਲਿਆ, "ਅੱਜ ਜੀਊਣੇ ਦੀ ਮੌਤ ਹੀ ਉਸ ਨੂੰ ਇਥੋਂ ਤਕ ਲੈ ਆਈ ਹੈ।"

ਜਾਣ ਲੱਗੇ ਨੂੰ ਡੋਗਰੀ ਨੇ ਰੋਕਿਆ ਤੇ ਕਿਹਾ, ਤੂੰ ਨਾ ਜਾ। ਰਾਤ ਮੈਨੂੰ ਬੜੇ ਭੈੜੇ ਭੈੜੇ ਸੁਪਨੇ ਆਉਂਦੇ ਰਹੇ ਹਨ ਜਿਵੇਂ ਪਿੰਡ ਨੂੰ ਅੱਗ ਲੱਗ ਗਈ, ਵਿਚੇ ਤੂੰ ਮਚ ਗਿਆ। ਜਿਵੇਂ ਕਿਸੇ ਨੇ ਮੇਰੀ ਕੁੜਤੀ ਤੋਂ ਜ਼ੰਜੀਰੀ ਲਾਹ ਲੀ।"

ਪਰ ਡੋਗਰ ਬੋਲਿਆ, "ਤੂੰ ਫਿਕਰ ਨਾ ਕਰ। ਸਾਲਾ ਜੀਊਣਾ ਮੇਰੇ ਸਾਹਮਣੇ ਕੀ ਚੀਜ਼ ਐ। ਕਿਸ਼ਨੇ ਨੂੰ ਤਾਂ ਕਾਲੇ ਪਾਣੀ ਹੀ ਪੁਚਾਇਐ, ਇਸ ਨੂੰ ਜੇ ਜਹੰਨਮ ਵਿਚ ਨਾ ਪੁਚਾਇਆ ਕੀ ਯਾਦ ਰੱਖੂਗਾ।"

ਜਦੋਂ ਉਹ ਘਰੋਂ ਤੁਰਿਆ ਕੁੱਤੇ ਨੇ ਕੰਨ ਮਾਰੇ ਤੇ ਅੱਗੋਂ ਮੁਰਦਾ ਮਿਲਿਆ। ਉਸ ਦਾ ਮੱਥਾ ਠਣਕਿਆ, ਪਰ ਉਸ ਨੇ ਬਹੁਤਾ ਨਾ ਗੌਲਿਆ। ਅਜੇ ਬਹੁਤੀ ਦੂਰ ਨਹੀਂ ਸੀ ਗਿਆ ਕਿ ਅੱਗੋਂ ਇਕ ਪੰਡਤ ਮਿਲ ਪਿਆ। ਖੇਤਾਂ ਵਿਚ ਖੱਬੇ ਪਾਸੇ ਤਿੱਤਰ ਬੋਲਿਆ। ਅੱਗੋਂ ਇਕ ਵਿਧਵਾ ਔਰਤ ਛਿੱਕਾਂ ਮਾਰਦੀ ਮਿਲੀ। ਸ਼ਗਨ ਤਾਂ ਸਭ ਮਾੜੇ ਹੋਏ ਸਨ।

ਡੋਗਰ ਨੇ ਡੱਬ ਵਿਚੋਂ ਅੱਧੀ ਰਹਿੰਦੀ ਬੋਤਲ ਕੱਢ ਕੇ ਮੂੰਹ ਨੂੰ ਲਾ ਲਈ ਤੇ ਖ਼ਾਲੀ ਕਰ ਕੇ ਪਰ੍ਹਾਂ ਵਗਾਹ ਮਾਰੀ। ਮੁੱਛਾਂ ਨੂੰ ਤਾਅ ਦੇ ਕੇ ਮਦਾਨ ਵਿਚ ਆ ਪਹੁੰਚਿਆ।

ਜੀਊਣਾ ਆਖੇ ਡੋਗਰਾ ਸੂਰਮਾ ਕਦੇ ਕਿਸੇ ਨੂੰ ਧੋਖੇ ਨਾਲ ਨਹੀਂ ਮਾਰਦਾ, ਪਹਿਲਾਂ ਤੂੰ ਵਾਰ ਕਰ।

ਡੋਗਰ ਨੇ ਫ਼ਾਇਰ ਕੀਤਾ। ਜੀਊਣੇ ਦੀ ਘੋੜੀ ਹੇਠਾਂ ਬੈਠ ਗਈ। ਗੋਲੀ ਸਿਰ ਉਤੋਂ ਦੀ ਲੰਘ ਗਈ। ਡੋਗਰ ਨੇ ਹੋਰ ਗੋਲੀ ਚਲਾਈ। ਜੀਊਣਾ ਵਾਰ ਬਚਾ ਗਿਆ ਤੇ ਦੂਜੇ ਹੀ ਪਲ ਸ਼ਿਸਤ ਬੰਨ੍ਹੀ ਤੇ ਡੋਗਰ ਘੋੜੀ ਤੋਂ ਲਾਹ ਲਿਆ।

ਡੋਗਰ ਦੇ ਘਰ ਰੋਣਾ ਪਿੱਟਣਾ ਸ਼ੁਰੂ ਹੋ ਗਿਆ। ਉਧਰ ਕਿਸੇ ਨੇ ਮੌੜੀਂ ਜਾ ਦੱਸਿਆ ਕਿ ਜੀਊਣੇ ਨੇ ਡੋਗਰ ਮਾਰ ਕੇ ਕਿਸ਼ਨੇ ਦਾ ਬਦਲਾ ਲੈ ਲਿਆ ਹੈ। ਲੋਕ ਆਖਣ

"ਅਸ਼ਕੇ ਭਰਾ ਦੇ। ਭਰਾ ਹੋਣ ਤਾਂ ਇਹੋ ਜੇ।"

ਬਲਾਵ੍ਹੇ ਤੋਂ ਪੁਲਸ ਚੜ੍ਹੀ, ਜੀਊਣੇ ਦੇ ਫੜਨ ਨੂੰ। ਪਰ ਜੀਊਣਾ ਛੇਤੀ ਹੱਥ ਆਉਣ ਵਾਲਾ ਨਹੀਂ ਸੀ।

ਡੋਗਰ ਨੂੰ ਮਾਰ ਕੇ ਇਕ ਰਾਤ ਜੀਊਣਾ ਆਪਣੇ ਘਰ ਪਹੁੰਚਿਆ। ਪਿਉ ਨੂੰ ਜਾ ਮੱਥਾ ਟੇਕਿਆ।

"ਕਿਉਂ ਮੇਰੇ ਧੌਲੇ ਰੋਲਦਿਓਂ ? ਏਦੂੰ ਤਾਂ ਨਾ ਜੰਮਦੇ, ਮੈਂ ਔਂਤ ਚੰਗਾ ਸੀ। ਪੁਲਸ ਨਿੱਤ ਪਿੰਡ ਆ ਉਤਰਦੀ ਐ। ਧੀਆਂ ਭੈਣਾਂ ਦਾ ਬਾਹਰ ਨਿਕਲਣ ਔਖਾ ਹੋ ਜਾਂਦੈ।"

ਜੀਊਣਾ ਆਖੇ ਬਾਪੂ ਕਾਹਨੂੰ ਗ਼ੁੱਸੇ ਹੁੰਦਾ ਏਂ ਮੈਂ ਆਪਣਾ ਕੰਮ ਮੁਕਾ ਲਿਆ ਆਖੇਂ ਤਾਂ ਭਲਕ ਠਾਣੇ ਪੇਸ਼ ਹੋ ਜਾਂਦਾ ਹਾਂ।

"ਠਾਣੇ....ਨਹੀਂ...ਨਹੀਂ ਉਹ ਤਾਂ ਤੇਰੇ ਲਹੂ ਦੇ ਤਿਹਾਏ ਫਿਰਦੇ ਨੇ। ਤੇਰੇ ਗੋਲੀ ਮਾਰ ਦੇਣਗੇ। ਸਰਕਾਰ ਨੇ ਪੰਜ ਸੌ ਤੇਰੇ ਸਿਰ ਦਾ ਮੁੱਲ ਰੱਖਿਆ ਹੋਇਐ। ਇਹ ਤਾਂ ਆਪਣਾ ਨਗਰ ਚੰਗਾ ਐ, ਨਹੀਂ ਕਦੋਂ ਦਾ ਕੋਈ ਪੁਲਸ ਨੂੰ ਤੇਰੀ ਸੂਹ ਦੇ ਦਿੰਦਾ। ਤੂੰ ਦਿਨ ਚੜ੍ਹਨ ਤੋਂ ਪਹਿਲਾਂ ਈ ਤੁਰ ਜਾਈਂ। ਮੈਂ ਹੁਣੇ ਤੇਰੇ ਖ਼ਾਤਰ ਰੋਟੀ ਲਿਆਉਂਦਾ ਹਾਂ। ਮੇਰੇ ਤਾਂ ਘਰ ਦਾ ਨਾਉਂ ਈ ਤੇਰੇ ਨਾਲ ਐ। ਮੈਂ ਤਾਂ ਅੱਜ ਮਰਿਆ ਭਲਕੇ ਦੂਜਾ ਦਿਨ।"

ਕੁਝ ਦਿਨਾਂ ਮਗਰੋਂ ਜੀਊਣੇ ਤੇ ਉਸ ਦੇ ਸਾਥੀਆਂ ਨੇ ਇਕ ਜੰਨ ਘੇਰ ਲਈ। ਬਹੂ ਦਾ ਟੂਮ ਛੱਲਾ ਲੁਹਾ ਲਿਆ। ਜਾਂਞੀਆਂ ਤੋਂ ਪੈਸਾ ਟਕਾ ਧਰਾ ਲਿਆ। ਨੱਕ ਦੇ ਨਿਸ਼ਾਨ ਤੋਂ ਜੱਟ ਨੇ ਪਹਿਚਾਣ ਲਿਆ ਇਹ ਤਾਂ ਜੀਊਣਾ ਮੌੜ ਹੈ। ਹੱਥ ਬੰਨ੍ਹ ਕੇ ਜੱਟ ਅਰਜ ਗੁਜ਼ਾਰੀ:

"ਭੋਇੰ ਧਰਕੇ ਇਕ ਮੁੰਡਾ ਵਿਆਹਿਆ।
ਬਹੂ ਨੂੰ ਟੂਮ ਛੱਲਾ ਮੰਗ ਕੇ ਪਾਇਆ।
ਵਾਸਤਾ ਈ ਰੱਬ ਦਾ ਤੂੰ ਸਾਡਾ ਜੱਟ ਭਾਈ।
ਲੁੱਟ ਸ਼ਾਹੂਕਾਰਾਂ ਨੂੰ ਜਿਨ੍ਹਾਂ ਲੁੱਟ ਮਚਾਈ।"

ਸੁਣ ਜੀਊਣੇ ਨੇ ਟੂਮ ਛੱਲਾ ਸਭ ਮੋੜ ਦਿਤਾ। ਇਕ ਹਜ਼ਾਰ ਰੁਪਈਆ ਕੋਲੋਂ ਹੋਰ ਦਿਤਾ। ਤੇ ਫ਼ਤ੍ਹੇ ਬੁਲਾ ਕੇ ਉਥੋਂ ਤੁਰ ਆਇਆ। ਜੱਟ ਆਖਣ ਜੀਊਂਦਾ ਰਹੇ ਜੀਊਣਾ ਮੌੜ ਭਾਈ ਸਾਡਾ।

ਇਕ ਦਿਨ ਜੀਊਣੇ ਨੂੰ ਖ਼ਬਰੇ ਕੀ ਸੁੱਝੀ। ਨਾਭੇ ਦੇ ਰਾਜੇ ਹੀਰਾ ਸਿੰਘ ਦੇ ਮਹਿਲਾਂ ਵਿਚੋਂ ਉਸਦੀ ਘੋੜੀ ਜਾ ਕੱਢੀ। ਗੋਲੀ ਸਿੰਨ ਸੰਤਰੀ ਨੂੰ ਦਬਕਾਇਆ। ਆਉਣ ਵੇਲੇ ਇਹ ਆਖ ਆਇਆ, "ਕਹਿਦੀਂ ਮਹਾਰਾਜੇ ਨੂੰ ਜੀਊਣਾ ਮੌੜ ਲੈ ਗਿਆ ਘੋੜੀ ਤੇਰੀ।"

ਲੋਕ ਦੰਗ ਸਨ ਕਿ ਜੀਊਣਾ ਮੌੜ ਰਾਜੇ ਦੀ ਘੋੜੀ ਲੈ ਗਿਆ। ਰਾਜੇ ਨੇ ਬੇਸ਼ੁਮਾਰ

ਪੁਲਸ ਉਸ ਦੇ ਪਿਛੇ ਲਾ ਦਿਤੀ। ਅਖ਼ੀਰ ਘੇਰਾ ਪਾ ਕੇ ਪੁਲਸ ਨੇ ਇਕ ਥਾਂ ਸੁੱਤਾ ਪਿਆ ਜੀਊਣਾ ਫੜ ਲਿਆ।

"ਹੱਸ ਕੇ ਜੀਊਣਾ ਆਖਦਾ ਘੋੜੀ ਬੜੀ ਕਮਾਲ।
ਬੱਕੀ ਸਾਂਭ ਲੋ ਆਪ ਦੀ ਮੈਂ ਦੇਖੀ ਸੀ ਚਾਲ।"

ਅਗਲੇ ਦਿਨ ਮਹਾਰਾਜਾ ਉਸ ਨੂੰ ਜੇਲ੍ਹ ਵਿਚ ਮਿਲਣ ਆਇਆ। ਪੁੱਛਿਆ, "ਕੀ ਹਾਲ ਹੈ ?" ਬੋਲਿਆ "ਕੈਦੀਆਂ ਲਈ ਲੋਹੇ ਦੇ ਪਿੰਜਰੇ ਬਣਵਾਵੋ, ਇਹੋ ਜਿਹੀ ਜੇਲ੍ਹ ਵਿਚੋਂ ਤਾਂ ਉਹ ਨੱਸ ਸਕਦੇ ਹਨ।" ਮਹਾਰਾਜ ਹੱਸ ਪਿਆ ਤੇ ਬੋਲਿਆ "ਫਿਰ ਨੱਸ ਕੇ ਵਿਖਾ।" ਕਿਉਂਕਿ ਮਹਾਰਾਜੇ ਨੂੰ ਪਤਾ ਸੀ ਕਿ ਏਨੇ ਕਰੜੇ ਪਹਿਰੇ, ਸੀਖ਼ਾਂ ਦੇ ਦਰਵਾਜ਼ੇ, ਉੱਚੀ ਜੇਲ੍ਹ ਦੀ ਫ਼ਸੀਲ ਕੋਈ ਇਥੋਂ ਨੱਸ ਕਿਵੇਂ ਸਕਦਾ ਹੈ।

ਉਸੇ ਰਾਤ ਜੀਊਣਾ ਜੇਲ੍ਹ ਵਿਚੋਂ ਨੱਸ ਗਿਆ।

ਜੀਊਣੇ ਮੌੜ ਦਾ ਨਾਮ ਲੈ ਕੇ ਲੋਕੀਂ ਥਾਂ ਥਾਂ ਡਾਕੇ ਮਾਰਨ ਲਗੇ। ਛੇਤੀ ਕੀਤਿਆਂ ਡਰਦੀ ਪੁਲਸ ਵੀ ਨਾ ਚੜ੍ਹਦੀ।

ਇਕ ਦਿਨ ਇਕ ਬ੍ਰਾਹਮਣ ਇਕ ਲੜਕੀ ਨੂੰ ਸਹੁਰਿਆਂ ਤੋਂ ਲਈ ਆ ਰਿਹਾ ਸੀ। ਜੰਗਲ ਵਿਚ ਬਦਮਾਸ਼ਾਂ ਨੇ ਘੇਰ ਲਏ। ਸੱਠ ਸਾਲ ਦੇ ਬ੍ਰਾਹਮਣ ਦੀ ਪੇਸ਼ ਜਾਂਦੀ ਨਾ ਦੇਖ ਕੁੜੀ ਦੀਆਂ ਲੇਰਾਂ ਨਿਕਲ ਗਈਆਂ। ਦੇਵਨੇਤ ਨਾਲ ਜੀਊਣਾ ਮੌੜ ਉਧਰੋਂ ਲੰਘਿਆ ਜਾ ਰਿਹਾ ਸੀ। ਬਦਮਾਸ਼ਾਂ ਨੂੰ ਜਾ ਘੇਰਿਆ।

"ਤੂੰ ਕੌਣ ਹੁੰਦਾ ਐਂ ਵਿਚ ਆਉਣ ਵਾਲਾ" ? ਇਕ ਬੋਲਿਆ।

"ਮੈਂ ਹਾਂ ਤੁਹਾਡਾ ਬਾਪ ਜੀਊਣਾ ਮੌੜ"। ਉਹ ਗਰਜਿਆ।

ਬਦਮਾਸ਼ ਲੱਗੇ ਥਰ ਥਰ ਕੰਬਣ ਤੇ ਪੈਰੀਂ ਡਿੱਗਣ। ਜੁੱਤੀਆਂ ਮਾਰ ਕੇ ਉਨ੍ਹਾਂ ਨੂੰ ਛੱਡ ਦਿਤਾ ਤੇ ਬ੍ਰਾਹਮਣ ਤੇ ਲੜਕੀ ਨੂੰ ਉਨ੍ਹਾਂ ਦੇ ਟਿਕਾਣੇ ਪਹੁੰਚਾ ਦਿਤਾ। ਬ੍ਰਾਹਮਣ ਸੌ ਸੌ ਅਸੀਸ ਦੇਵੇ ਤੇ ਗਊ ਗ਼ਰੀਬ ਦਾ ਰੱਖਿਅਕ ਆਖ ਕੇ ਘਰ ਘਰ ਜੀਊਣੇ ਮੌੜ ਦਾ ਜਸ ਗਾਵੇ। ਉਸ ਵੇਲੇ ਦੇ ਕਵੀਆਂ ਨੇ ਕਵਿਤਾ ਜੋੜੀ:

"ਜੀਊਣਾ ਮੌੜ ਸਾਧ ਗਊ ਗ਼ਰੀਬ ਦੀ ਕਰੇ ਸੇਵਾ,
ਖੱਬੀ ਖ਼ਾਨਾਂ ਦੀ ਅਲਖ ਮੁਕਾਉਂਦਾ ਜੀ।
ਜੇਹੜੇ ਬਾਦਸ਼ਾਹ ਦੇ ਘਰ ਕਰੇ ਚੋਰੀ,
ਪਰਚਾ ਛਾਪ ਕੇ ਪਹਿਲਾਂ ਲਗਾਉਂਦਾ ਜੀ।
ਸ਼ੀਹਣੀ ਮਾਂ ਨੇ ਜੰਮਿਆ ਸ਼ੇਰ ਜੀਊਣਾ
ਨਹੀਂ ਲੁਕ ਕੇ ਵਕਤ ਲੰਘਾਉਂਦਾ ਜੀ।"

ਇਕ ਦਿਨ ਜੀਊਣੇ ਮੌੜ ਦੇ ਚਿੱਤ ਵਿਚ ਆਈ ਕਿ ਦੇਵੀ ਮਾਂ ਥਾਂ ਪਰ ਥਾਂ ਮੇਰੀ ਰੱਖਿਆ ਕਰਦੀ ਹੈ ਉਸ ਦੇ ਦਰਸ਼ਨਾਂ ਨੂੰ ਜਾਇਆ ਜਾਵੇ।

ਉਸ ਨੇ ਖ਼ਬਰਾਂ ਭੇਜੀਆਂ ਸਾਰੇ ਰਾਜਿਆਂ ਨੂੰ,
"ਨੈਣਾ ਦੇਵੀ ਦੇ ਮੰਦਰ ਤੇ ਜਾਊਂਗਾ ਮੈਂ ।
ਜੀਹਦੇ ਆਸਰੇ ਫ਼ੌਜਾਂ ਦੇ ਨੱਕ ਮੋੜੇ,
ਛਤਰ ਸੋਨੇ ਦਾ ਚਾੜ੍ਹ ਕੇ ਆਊਂਗਾ ਮੈਂ ।
ਜ਼ੋਰ ਲਾ ਕੇ ਆਜਿਓ ਫੜਨ ਮੈਨੂੰ,
ਨਹੀਂ ਮਰਣ ਤੋਂ ਮੁਖ ਭਵਾਊਂਗਾ ਮੈਂ ।"

ਨੈਣਾ ਦੇਵੀ ਦੇ ਦਰਸ਼ਨਾਂ ਨੂੰ ਜਾਂਦਾ ਜਦੋਂ ਉਹ ਪਟਿਆਲੇ ਸ਼ਹਿਰ ਅਪੜਿਆ ਤਾਂ ਪੁਲਸ ਦੀ ਵਰਦੀ ਪਾ ਕੇ ਹੌਲਦਾਰ ਬਣ ਗਿਆ ਤੇ ਕਿਲ੍ਹੇ ਦੀ ਕੰਧ ਨਾਲ ਪਰਚਾ ਲਾ ਦਿਤਾ ਕਿ ਜੀਊਣਾ ਮੌੜ ਅਦਾਲਤ ਬਜ਼ਾਰ ਵਿਚ ਫਿਰਦਾ ਹੈ ਫੜ ਲਓ ਜਿਸ ਤੋਂ ਫੜਿਆ ਜਾਂਦਾ ਹੈ । ਆਥਣੇ ਸੱਤ ਵਜੇ ਉਹ ਸਟੇਸ਼ਨ ਉਤੋਂ ਨੈਣਾ ਦੇਵੀ ਨੂੰ ਗੱਡੀ ਫੜੇਗਾ ।

ਪੁਲਸ ਥਾਂ ਪੁਰ ਥਾਂ ਖੜੋ ਗਈ । ਸਾਰੇ ਰਾਹ ਰੋਕ ਲਏ । ਫਿਰ ਵੀ ਜੀਊਣਾ ਮੌੜ ਸਭ ਦੇ ਅੱਖੀਂ ਘੱਟਾ ਪਾ ਕੇ ਆਥਣੇ ਸੱਤ ਵਜੇ ਇਕ ਸਾਧ ਦੇ ਭੇਸ ਵਿਚ ਨੈਣਾ ਦੇਵੀ ਲਈ ਗੱਡੀ ਚੜ੍ਹ ਗਿਆ ।

ਪੁਲਸ ਵੀ ਨਾਲ ਹੀ ਗਈ । ਸਭ ਡੱਬਿਆਂ ਦੀ ਤਲਾਸ਼ੀ ਲਈ ਗਈ । ਪਰ ਜੀਊਣਾ ਮੌੜ ਉਨ੍ਹਾਂ ਨੂੰ ਕਿਧਰੇ ਨਾ ਲੱਭਿਆ ।

ਜੀਊਣਾ ਮੌੜ ਗੱਡੀ ਤੋਂ ਉਤਰ ਕੇ ਪਹਿਲਾਂ ਅਨੰਦਪੁਰ ਸਾਹਿਬ ਦੇ ਗੁਰਦਵਾਰੇ ਦਸ਼ਮੇਸ਼ ਗੁਰੂ ਦੇ ਨਮਿਤ ਸਵਾ ਸੌ ਦਾ ਚੜ੍ਹਾਵਾ ਦੇ ਗਿਆ । ਦਸ਼ਮੇਸ਼ ਗੁਰੂ ਜਿਸ ਨੇ ਹਿੰਦ ਦੀ ਖ਼ਾਤਰ ਆਪਣੇ ਚਾਰ ਬੱਚੇ ਵਾਰੇ ਸਨ ।

ਫਿਰ ਉਹ ਨੈਣਾ ਦੇਵੀ ਦੇ ਮੰਦਰ ਪਹੁੰਚਿਆ । ਚਾਰੇ ਪਾਸਿਆਂ ਤੋਂ ਪੁਲਸ ਨੇ ਮੰਦਰ ਨੂੰ ਘੇਰਾ ਪਾਇਆ ਹੋਇਆ ਸੀ । ਸੋਨੇ ਦਾ ਛਤਰ ਦੇਵੀ ਦੇ ਮੰਦਰ ਆਣ ਚੜ੍ਹਾਇਆ । ਦੇਵੀ ਦੇ ਚਰਨੀਂ ਸੀਸ ਨਿਵਾਇਆ । ਦੇਵੀ ਨੇ ਦਰਸ਼ਨ ਦਿਤੇ । ਜੀਊਣੇ ਮੌੜ ਨੇ ਜਨਮ ਮਰਨ ਦਾ ਸੰਸਾ ਗਵਾਇਆ ।

ਪੁਲਿਸ ਨੇ ਘੇਰਾ ਛੋਟਾ ਕੀਤਾ । ਨੱਕ ਦੇ ਦਾਗ਼ ਤੋਂ ਜੀਊਣਾ ਪਛਾਣ ਵੀ ਲਿਆ । ਲੱਗੇ ਫੜਨ ਤਾਂ ਜੀਊਣੇ ਸਾਧ ਨੇ ਚਿਮਟਾ ਚਲਾਇਆ । ਪੰਜ ਦਸ ਪੁਲਸੀਆਂ ਨੂੰ ਮਾਰ ਭਜਾਇਆ । ਲੱਗੀ ਚਲਣ ਗੋਲੀ । ਜੀਊਣੇ ਦੇ ਹੈ ਨਹੀਂ ਸੀ ਕੋਲ ਰਫ਼ਲ ।

ਆਖ਼ਰ ਘੇਰ ਕੇ ਜੀਊਣਾ ਫੜਿਆ । ਕਰ ਨਮਸਕਾਰ ਦੇਵੀ ਨੂੰ ਉਹ ਪੁਲਿਸ ਦੇ ਨਾਲ ਤੁਰਿਆ ।

ਫ਼ੀਰੋਜ਼ਪੁਰ ਜੇਲ੍ਹ ਵਿਚ ਲਿਆਂਦਾ । ਕਈ ਸੌ ਪੁਲਸੀਆਂ ਦੀ ਹਿਫ਼ਾਜ਼ਤ ਵਿਚ ।

ਮਲਕਾ ਨੂੰ ਫਿਰ ਤਾਰ ਵਲਾਇਤ ਭੇਜੀ । ਕਿਸ਼ਨੇ ਡਾਕੂ ਦਾ ਭਾਈ ਜੀਊਣਾ ਫੜਿਆ ਗਿਆ ।

ਮਲਕਾ ਵਲੋਂ ਹੁਕਮ ਫਾਂਸੀ ਦਾ ਹੋਇਆ ।

ਅੱਠ ਦਿਨ ਦੀ ਰੱਖੀ ਤਾਰੀਖ਼ । ਅਫ਼ਸਰ ਆਖਿਆ ਖਾ ਪੀ ਲੈ ਜੋ ਚਿਤ

ਚਾਹੇ । ਮਿਲ ਲੈ ਜਿਸ ਨੂੰ ਜੀਅ ਕਰੇ ।

ਜੀਊਣ ਸਿਉਂ ਆਖੇ ਨਿਰੇ ਖਾਣ ਪੀਣ ਖ਼ਾਤਰ ਨਾ ਅਸੀਂ ਜਗ ਉਤੇ ਆਏ । ਰੱਖੂ ਜਗ ਯਾਦ ਕਿ ਭਰਾ ਭਰਾਵਾਂ ਦੀਆਂ ਬਾਹਾਂ ਹੁੰਦੇ । ਬਾਕੀ ਰਹਿ ਗਈ ਮਿਲਣ ਦੀ ਆਪੇ ਚਲ ਆਊ ਜੀਹਦੇ ਚਿਤ ਵਿਚ ਵਲੇਲ ਉਠੂ ।

ਗੁਬਿੰਦੀ ਭੈਣ ਕਿਸ਼ਨੇ ਜੀਊਣ ਦੀ । ਖ਼ੂਬ ਝਗੜੀ ਮੁਕੱਦਮਾ । ਪਹੁੰਚੀ ਬੜੇ ਲਾਟ ਤਾਈਂ । ਪਰ ਪੇਸ਼ ਨਾ ਗਈ ਕੋਈ ।

ਦਿਨ ਅੱਠਵਾਂ ਵੀ ਆਣ ਪਹੁੰਚਿਆ ।

ਸਭ ਨੂੰ ਫ਼ਤਹਿ ਬੁਲਾ ਜੀਊਣਾ ਮੌੜ ਤਖ਼ਤੇ ਉਤੇ ਝੂਲ ਗਿਆ ।
ਭੈਣ ਗੁਬਿੰਦੀ ਪਾਉਂਦੀ ਕੀਰਨੇ:

"ਵੇ ਤੀਆਂ ਦੇ ਦਿਨ ਕੀਹਨੂੰ ਉਡੀਕੂੰਗੀ,
ਕੌਣ ਭੇਜੂਗਾ ਸੰਧਾਰੇ ਵੇ ਮੇਰਿਆ ਸੂਰਮਿਆਂ ਵੀਰਾ ।"

ਅਜਿਹੀਆਂ ਕਰ ਗਿਆ ਜਗ ਉਤੇ ਪੈੜਾਂ ਜੀਊਣਾ ਮੌੜ । ਲੋਕ ਰੱਖਣਗੇ ਯਾਦ ਰਹਿੰਦੀ ਦੁਨੀਆਂ ਤੀਕ:

ਭਾਮੇਂ ਘਰ ਘਰ ਪੁੱਤ ਜੰਮਦੇ
ਜੀਊਣਾ ਮੌੜ ਨਾ ਕਿਸੇ ਬਣ ਜਾਣਾ ।

# ਕੈਮਾ ਮਲਕੀ

## ਗੁਲਜ਼ਾਰ ਸਿੰਘ ਸੰਧੂ

"ਗੜ੍ਹ ਮੁਗਲਾਣੇ ਦੀਆਂ ਨਾਰਾਂ ਪੀਂਘਾਂ ਝੂਟਦੀਆਂ"- ਤੀਆਂ ਦਾ ਗਿੱਧਾ ਪੂਰੇ ਜ਼ੋਰਾਂ ਵਿਚ ਸੀ। ਗਿੱਧੇ ਵਾਲੀਆਂ ਕੁੜੀਆਂ ਪਿੱਪਲ ਦੀ ਛਾਵੇਂ ਗਿੱਧੇ ਦੇ ਤਾਲ ਨਾਲ ਪੀਂਘ ਵਾਲੀਆਂ ਕੁੜੀਆਂ ਨੂੰ ਹੁਲਾਰਾ ਦੇ ਰਹੀਆਂ ਸਨ। ਗੜ੍ਹ ਮੁਗਲਾਣੇ ਦੇ ਏਸ ਪਿੱਪਲ ਦੀਆਂ ਪੀਂਘਾਂ ਸਰਹੱਦੀ ਇਲਾਕੇ ਵਿਚ ਦੂਰ ਦੂਰ ਤੱਕ ਪ੍ਰਸਿੱਧ ਸਨ। ਪਤਾ ਨਹੀਂ ਕਿੰਨੀਆਂ ਪੀੜ੍ਹੀਆਂ ਤੋਂ ਇਹ ਪਿੱਪਲ ਕੁੜੀਆਂ ਨੂੰ ਪੀਂਘਾਂ ਝੁਟਾਉਂਦਾ ਆਇਆ ਸੀ। ਇਸ ਦੇ ਟਹਿਣੇ ਮਜ਼ਬੂਤ ਸਨ ਤੇ ਪੱਤਿਆਂ ਦੀ ਛਾਂ ਸੰਘਣੀ। ਨੰਬਰਦਾਰ ਦੀ ਧੀ ਮਲਕੀ ਗਿੱਧੇ ਦੀ ਮੋਹਰਨ ਸੀ। ਉਹ ਪੀਂਘ ਚੜ੍ਹਾਉਂਦੀ ਤਾਂ ਬੁੱਢੇ ਪਿੱਪਲ ਨੂੰ ਜੜ੍ਹਾਂ ਤਕ ਹਿਲਾ ਦਿੰਦੀ ਸੀ।

ਮਲਕੀ ਦਾ ਪਿਓ ਰਾਇ ਮੁਬਾਰਕ ਪਿੰਡ ਦਾ ਨੰਬਰਦਾਰ ਹੀ ਨਹੀਂ, ਇਲਾਕੇ ਦਾ ਪਤਵੰਤਾ ਵੀ ਸੀ। ਉਸ ਦੇ ਦੋ ਪੁੱਤਰ ਸਨ ਗੇਲੀਆਂ ਵਰਗੇ ਮਜ਼ਬੂਤ ਤੇ ਲਾਠੀਆਂ ਵਰਗੇ ਜਵਾਨ। ਪੁੱਤਰਾਂ ਦੇ ਨਾਂ ਰਾਹੁਨ ਤੇ ਮਹਿਰੂਨ ਸਨ। ਉਸ ਦਾ ਭਰਾ ਦਰੀਆ, ਦਿੱਲੀ ਅਕਬਰ ਦੇ ਦਰਬਾਰ ਵਿਚ ਸੂਬੇਦਾਰ ਸੀ। ਸਰਕਾਰੇ ਦਰਬਾਰੇ ਪਹੁੰਚ ਹੋਣ ਕਾਰਨ ਏਸ ਖ਼ਾਨਦਾਨ ਦੀ ਗੁੱਡੀ ਹੋਰ ਵੀ ਚੜ੍ਹੀ ਹੋਈ ਸੀ। ਰਾਇ ਮੁਬਾਰਕ, ਦਰੀਆ, ਰਾਹੁਨ ਤੇ ਮਹਿਰੂਨ ਇਕ ਦੂਜੇ ਤੋਂ ਚਾਰ-ਚਾਰ, ਛੇ-ਛੇ ਵਰ੍ਹੇ ਛੋਟੇ ਸਨ। ਇਕਠੇ ਬੈਠੇ ਉਹ ਭਰਾ ਹੀ ਜਾਪਦੇ ਸਨ। ਚਾਰੇ ਮਰਦ ਕਸਬੇ ਦੀ ਕੰਧ ਸਮਝੇ ਜਾਂਦੇ ਸਨ। ਉਹ ਡਾਂਗ ਚੁੱਕ ਕੇ ਖਲੋਂਦੇ ਸਨ ਤਾਂ ਹਵਾ ਦਾ ਰੁਖ ਬਦਲ ਦਿੰਦੇ ਸਨ।

ਮਾਪਿਆਂ ਦੇ ਰੁਅਬ ਕਾਰਨ ਮਲਕੀ ਵੀ ਦਲੇਰ ਸੀ। ਉਸ ਦਾ ਮਸਤਕ ਚੌਧਵੀਂ ਦੇ ਚੰਦ ਵਾਂਗ ਲਿਸ਼ਕਾਂ ਮਾਰਦਾ ਸੀ। ਉਹ ਕਿਸੇ ਹੀਰ ਜਾਂ ਸੱਸੀ ਨਾਲੋਂ ਘੱਟ ਨਹੀਂ ਸੀ-ਪਿੰਡ ਦੀ ਇੱਜ਼ਤ ਤੇ ਇਲਾਕੇ ਦਾ ਮਾਣ। ਭਰ ਜਵਾਨ ਹੋਣ ਕਾਰਨ ਉਸ ਨੂੰ ਜਵਾਨੀ ਦੀਆਂ ਸ਼ੋਖ਼ੀਆਂ ਦਾ ਗਿਆਨ ਤਾਂ ਸੀ, ਪਰ ਇਸ ਦੀਆਂ ਉਦਾਸੀਆਂ ਦਾ ਨਹੀਂ। ਉਸ ਨੂੰ ਕਦੀ ਸੁਪਨਾ ਵੀ ਨਹੀਂ ਸੀ ਆਇਆ ਕਿ ਜਵਾਨੀ ਦੀ ਪੀਂਘ ਦੀ ਰੱਸੀ ਟੁੱਟ ਵੀ ਸਕਦੀ ਸੀ। ਇਥੋਂ ਤੱਕ ਕਿ ਪੀਂਘ ਵਾਲਾ ਟਹਿਣਾ ਹੀ ਟੁੱਟ ਕੇ ਭੋਇੰ ਉਤੇ ਢਹਿ ਸਕਦਾ ਸੀ।

ਮਲਕੀ ਦੀ ਮਾਂ ਗੋਂਦਲਾਂ ਨੂੰ ਧੀ ਦੀ ਜਵਾਨੀ ਵੱਢ ਵੱਢ ਕੇ ਖਾ ਰਹੀ ਸੀ। ਘਰ ਵਿਚ ਜੁਆਨ ਧੀ ਹੋਵੇ ਤਾਂ ਕਿਹੜੀ ਮਾਂ ਸੁੱਖ ਦੀ ਨੀਂਦਰ ਸੌਂ ਸਕਦੀ ਸੀ। ਕਿਸੇ ਨਿੱਕੀ

ਜਿਹੀ ਗੱਲ ਨਾਲ ਮੁਗ਼ਲ ਕਬੀਲੇ ਦੀ ਇੱਜ਼ਤ ਮਿੱਟੀ ਵਿਚ ਰੁਲ ਸਕਦੀ ਸੀ। ਜਿੰਨੀ ਦੇਰ ਧੀ ਦੇ ਹੱਥ ਰੰਗ ਕੇ ਉਸ ਨੂੰ ਆਪਣੇ ਘਰ ਨਹੀਂ ਸੀ ਤੋਰਿਆ ਜਾਂਦਾ, ਮਾਂ ਦੇ ਕਾਲਜੇ ਠੰਢ ਨਹੀਂ ਸੀ ਪੈਂਦੀ। ਪਿਓ ਸੀ ਕਿ ਗੱਲ ਹੀ ਨਹੀਂ ਸੀ ਗਉਲਦਾ। ਉਸ ਨੂੰ ਆਪਣੀ ਧੀ ਹਾਲੀਂ ਕੱਲ੍ਹ ਦੀ ਬਾਲੜੀ ਜਾਪਦੀ ਸੀ। ਗੋਂਦਲਾਂ ਦੇ ਭਾਅ ਪਤਾ ਨਹੀਂ ਕੀ ਪਰਲੋ ਆਈ ਹੋਈ ਸੀ। ਜਵਾਨੀ ਹੀ ਤਾਂ ਸੀ। ਜਵਾਨੀ ਕਿਸ ਨੂੰ ਨਹੀਂ ਆਉਂਦੀ, ਉਹ ਸੋਚਦਾ।

ਪਿਓ ਨੇ ਤੰਗ ਆ ਕੇ ਛੋਟੇ ਭਰਾ ਦਰੀਏ ਨੂੰ ਚਿੱਠੀ ਲਿਖਵਾ ਭੇਜੀ। ਮਲਕੀ ਉਸ ਦੀ ਵੀ ਓਨੀ ਹੀ ਧੀ ਸੀ ਜਿੰਨੀ ਗਾਇ ਮੁਬਾਰਕ ਦੀ। ਧੀ ਦੀ ਇੱਜ਼ਤ ਸਭ ਦੀ ਸਾਂਝੀ ਹੁੰਦੀ ਹੈ। ਦਰੀਆ ਸਰਕਾਰੇ ਦਰਬਾਰੇ ਕੋਈ ਯੋਗ ਵਰ ਲਭ ਸਕਦਾ ਸੀ। ਇਸ ਦਾ ਹੋਰ ਕੋਈ ਲਾਭ ਸੀ ਜਾਂ ਨਹੀਂ ਮਲਕੀ ਦੀ ਮਾਂ ਆਪਣੇ ਘਰ ਵਾਲੇ ਨੂੰ ਕਹਿਣੋਂ ਹਟ ਗਈ ਸੀ।

ਗੋਂਦਲਾਂ ਨੂੰ ਏਸ ਗੱਲ ਦੀ ਖ਼ੁਸ਼ੀ ਵੀ ਸੀ ਤੇ ਦੁੱਖ ਵੀ। ਖ਼ੁਸ਼ੀ ਇਹ ਕਿ ਉਸ ਦੀ ਧੀ ਦੇ ਵਰ ਦੀ ਭਾਲ ਹੋਣ ਲੱਗੀ ਸੀ। ਦੁੱਖ ਇਹ ਕਿ ਜੇ ਦਰੀਏ ਨੂੰ ਕੋਈ ਯੋਗ ਵਰ ਲੱਭ ਗਿਆ ਤਾਂ ਗੋਂਦਲਾਂ ਆਪਣੀ ਗੱਲ ਨਹੀਂ ਸੀ ਪੁਗਾ ਸਕਦੀ। ਗੱਲ ਇਹ ਸੀ ਕਿ ਗੋਂਦਲਾਂ ਦੀ ਰਿਸ਼ਤੇ ਵਿਚੋਂ ਇਕ ਭੈਣ ਲਾਲੋ ਸੀ ਜਿਹੜੀ ਤਖ਼ਤ ਹਜ਼ਾਰੇ ਦੇ ਸਰਦਾਰ ਦੁਲਾਰੇ ਨੂੰ ਵਿਆਹੀ ਹੋਈ ਸੀ। ਲਾਲੋ ਦੇ ਜੇਠੇ ਪੁੱਤਰ ਦੇ ਜਨਮ ਸਮੇਂ ਗੋਂਦਲਾਂ ਭੈਣ ਦਾ ਜਣੇਪਾ ਕਟਵਾਣ ਤਖ਼ਤ ਹਜ਼ਾਰੇ ਗਈ ਹੋਈ ਸੀ। ਭੈਣ ਦੇ ਘਰ ਜਿਹੜਾ ਬਾਲ ਜੰਮਿਆ ਸੀ ਉਸਦਾ ਤੇਜ ਸੂਰਜ ਨਾਲੋਂ ਵੀ ਵਧ ਸੀ। ਗੋਂਦਲਾਂ ਨੂੰ ਇਹ ਬਾਲਕ, ਜਿਸ ਦਾ ਨਾਂ ਕੈਮਾ ਰਖਿਆ ਗਿਆ, ਆਪਣੇ ਪੁੱਤਰਾਂ ਤੋਂ ਵੱਧ ਸੀ। ਸਹਿਨਸ਼ੀਲ ਸੀ, ਖ਼ਰੂਦ ਘੱਟ ਪਾਉਂਦਾ ਸੀ। ਗੋਂਦਲਾਂ ਦੀ ਸੂਝ ਅਨੁਸਾਰ ਕੈਮੇ ਨੇ ਠੰਢੇ ਸੁਭਾਅ ਵਾਲਾ ਪੁਰਖ ਬਣਨਾ ਸੀ। ਗੋਂਦਲਾਂ ਤੇਜ਼ ਮਿਜ਼ਾਜ ਪਰਵਾਰ ਤੋਂ ਤੰਗ ਆਈ ਹੋਈ ਸੀ। ਉਸਨੇ ਭੈਣ ਲਾਲੋ ਨੂੰ ਵਚਨ ਦਿਤਾ ਸੀ ਕਿ ਜੇ ਅੱਲਾ ਨੂੰ ਮਨਜ਼ੂਰ ਹੋਇਆ ਤਾਂ ਤਖ਼ਤ ਹਜ਼ਾਰੇ ਤੇ ਗੜ੍ਹ ਮੁਗ਼ਲਾਣੇ ਦੀ ਸਾਂਝ ਪੁਸ਼ਤੋ ਪੁਸ਼ਤ ਤੁਰਦੀ ਜਾਣੀ ਸੀ। ਅੱਲਾ ਦੀ ਮਨਜ਼ੂਰੀ ਤੋਂ ਉਸ ਦਾ ਭਾਵ ਉਸਦੀ ਆਪਣੀ ਕੁੱਖ ਦੇ ਹਰੀ ਹੋਣ ਤੋਂ ਸੀ। ਦੋ ਪੁੱਤਰਾਂ ਦੇ ਜਨਮ ਤੋਂ ਪਿੱਛੋ ਉਸ ਨੇ ਪੀਰਾਂ ਤੋਂ ਧੀ ਦੀ ਮੰਗ ਮੰਗੀ ਸੀ ਤੇ ਪੀਰ ਨੇ ਕਦੀ ਕਿਸੇ ਨੂੰ ਨਿਰਾਸ ਨਹੀਂ ਸੀ ਕੀਤਾ। ਉਸ ਦੇ ਧੀ ਜੰਮੀ ਤਾਂ ਉਹ ਕੈਮੇ ਨੂੰ ਹੀ ਵਿਆਹੇਗੀ। ਉਸ ਨੇ ਲਾਲੋ ਨੂੰ ਵਚਨ ਦਿਤਾ ਸੀ। ਕੈਮੇ ਦੇ ਪਿਓ ਜਾਂ ਗੋਂਦਲਾਂ ਦੇ ਪਤੀ ਨੂੰ ਇਸ ਵਿਚ ਕੀ ਇਤਰਾਜ਼ ਹੋ ਸਕਦਾ ਸੀ।

ਇਤਰਾਜ਼ ਤਾਂ ਉਸ ਨੂੰ ਕੋਈ ਨਹੀਂ ਸੀ ਹੋ ਸਕਦਾ, ਪਰ ਗੋਂਦਲਾਂ ਆਪਣੇ ਪਤੀ ਦੇ ਕੱਬੇ ਸੁਭਾਅ ਤੋਂ ਵਾਕਫ਼ ਸੀ। ਉਸ ਨੂੰ ਜਿਹੜੇ ਰਸਤੇ ਤੋਰੀਏ, ਉਸ ਤੋਂ ਉਲਟੇ ਰਾਹ ਤੁਰਦਾ ਸੀ। ਉਸ ਨੂੰ ਉਲਟੇ ਤੁਰਨ ਵਿਚ ਪਤਾ ਨਹੀਂ ਕੀ ਸਵਾਦ ਆਉਂਦਾ ਸੀ। ਇਹੋ ਕਾਰਨ ਸੀ ਕਿ ਉਸ ਨੇ ਇਹ ਗੱਲ ਆਪਣੇ ਢਿੱਡ ਵਿਚ ਹੀ ਰੱਖੀ ਸੀ ਜਿਸ ਦੀ ਉਹ ਮੌਕਾ ਆਉਣ ਤੇ ਵਰਤੋ ਕਰਨਾ ਚਾਹੁੰਦੀ ਸੀ। ਗੋਂਦਲਾਂ ਦਰੀਏ ਦੀ ਨਾਂਹ ਉਡੀਕਣ ਲੱਗੀ। ਦਰੀਏ ਦੀ ਨਾਂਹ ਆਉਣ ਤੇ ਉਹ ਆਪਣਾ ਸੁਝਾਅ

ਸਹਿਜੇ ਹੀ ਮਨਵਾ ਸਕਦੀ ਸੀ।

ਪਰ ਦਰੀਏ ਨੂੰ ਚਿੱਠੀ ਮਿਲਣ ਦੀ ਦੇਰ ਸੀ ਉਹ ਮੰਜ਼ਲਾਂ ਮਾਰ ਮੁਗ਼ਲਾਣੇ ਪਹੁੰਚ ਗਿਆ। ਮਲਕੀ ਨੂੰ ਕੋਈ ਵਰਾਂ ਦਾ ਘਾਟਾ ਸੀ। ਉਹ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਉਤਾਵਲਾ ਨਜ਼ਰ ਆਉਂਦਾ ਸੀ। ਦਰੀਏ ਦੇ ਘਰ ਪਹੁੰਚਣ ਸਾਰ ਹੀ ਮਰਦਾਂ ਦੇ ਮਨ ਵਿਚ ਖੇੜਾ ਆ ਗਿਆ ਤੇ ਤੀਵੀਂਆਂ ਦੇ ਮਨ ਵਿਚ ਤਣਾਉ। ਪਤਾ ਨਹੀਂ ਹੁਣ ਕੀ ਦਾ ਕੀ ਹੋ ਜਾਣਾ ਸੀ। ਪਕਵਾਨ ਪਕਾਉਂਦੀ ਗੋਂਦਲਾਂ ਦੇ ਕੰਨ ਮਰਦਾਂ ਦੀ ਬੈਠਕ ਵਲ ਸਨ ਤੇ ਮਲਕੀ ਕੌਲੇ ਨਾਲ ਲੱਗੀ ਬੈਠੀ ਸੀ:

ਦਰੀਏ ਨੇ ਰਾਇ ਮੁਬਾਰਕ ਨੂੰ ਪਤਾ ਨਹੀਂ ਕੀ ਕਿਹਾ ਸੀ ਕਿ ਸਾਰੇ ਘਰ ਵਿਚ ਚੁੱਪ ਵਰਤ ਗਈ। ਜਿਵੇਂ ਸੱਪ ਸੁੰਘ ਗਿਆ ਹੋਵੇ। ਵਾਯੂਮੰਡਲ ਤੋਂ ਪ੍ਰਤੱਖ ਸੀ ਕਿ ਦਰੀਏ ਦੀ ਤਜਵੀਜ਼ ਮੰਨੀ ਨਹੀਂ ਸੀ ਗਈ। ਇਸ ਗੱਲ ਦਾ ਗੋਂਦਲਾਂ ਨੂੰ ਵੀ ਚਾਨਣ ਹੋ ਗਿਆ ਸੀ ਤੇ ਮਲਕੀ ਨੂੰ ਵੀ। ਤਜਵੀਜ਼ ਕੀ ਸੀ, ਇਹ ਕਿਸੇ ਨੂੰ ਕੁਝ ਨਹੀਂ ਸੀ ਪਤਾ–ਬਿਨਾਂ ਮਰਦਾਂ ਦੇ। ਮਰਦ ਦੁਖੀ ਸਨ ਕਿ ਦਰੀਏ ਨੂੰ ਕੀ ਹੋ ਗਿਆ ਸੀ। "ਚੰਗਾ ਸੋਚਾਂਗੇ", ਕਹਿ ਕੇ ਨੰਬਰਦਾਰ ਨੇ ਗੱਲਾਂ ਦਾ ਰੁਖ਼ ਮੋੜ ਦਿਤਾ ਸੀ। ਉਹ ਫ਼ਸਲ ਬਾੜੀ ਦੀਆਂ ਗੱਲਾਂ ਕਰਦੇ ਸੌਂ ਗਏ।

ਕਹਿਣ ਨੂੰ ਸਾਰੇ ਸੌਂ ਗਏ ਸਨ, ਪਰ ਸੁੱਤਾ ਕੋਈ ਵੀ ਨਹੀਂ ਸੀ। ਦਰੀਏ ਨੂੰ ਏਸ ਗੱਲ ਦਾ ਦੁੱਖ ਸੀ ਕਿ ਭਰਾ ਨੇ ਉਸ ਦੀ ਗੱਲ ਨਹੀਂ ਸੀ ਮੰਨੀ ਤੇ ਭਰਾ ਨੂੰ ਏਸ ਗੱਲ ਦਾ ਕਿ ਦਰੀਆ ਮਨਾਉਣ ਲੱਗਿਆ ਸੀ ਤਾਂ ਕਿਹੜੀ ਗੱਲ। ਭਤੀਜੇ ਵੀ ਪਿਓ ਦੇ ਨ੍ਹਾਲ ਸਨ।

ਓਧਰ ਗੋਂਦਲਾਂ ਤੇ ਮਲਕੀ ਦਲਾਨ ਵਿਚ ਸੁੱਤੀਆਂ ਇਕ ਦੂਜੇ ਦੇ ਦਿਲ ਦੀ ਧੜਕਨ ਸੁਣ ਰਹੀਆਂ ਸਨ। ਇਸ ਗੱਲ ਦਾ ਤਾਂ ਮਾਵਾਂ ਧੀਆਂ ਨੂੰ ਨਿਸਚਾ ਸੀ ਕਿ ਦਰੀਏ ਦੀ ਗੱਲ ਮੰਨੀ ਨਹੀਂ ਸੀ ਗਈ, ਪਰ ਇਸ ਦੀ ਕਿਸੇ ਨੂੰ ਕੋਈ ਖ਼ਬਰ ਨਹੀਂ ਸੀ ਕਿ ਤਜਵੀਜ਼ ਕੀ ਸੀ ਤੇ ਉਸ ਦੇ ਨਾ ਮੰਨੇ ਜਾਣ ਪਿਛੋਂ ਹੁਣ ਕੀ ਹੋਣਾ ਸੀ। ਗੋਂਦਲਾਂ ਨੂੰ ਜਾਪਦਾ ਸੀ ਕਿ ਉਸ ਦਾ ਪਾਸਾ ਠੀਕ ਹੀ ਪਿਆ ਸੀ, ਪਰ ਜਦੋਂ ਤਕ ਪੂਰੀ ਗੱਲ ਖੁੱਲ੍ਹ ਨਹੀਂ ਸੀ ਜਾਂਦੀ, ਓਨਾ ਚਿਰ ਕੱਬੇ ਪਤੀ ਤੇ ਉਸ ਤੋਂ ਵਧ ਕੱਬੇ ਪੁੱਤਰਾਂ ਦਾ ਕੀ ਭਰੋਸਾ ਸੀ। ਮਲਕੀ ਦੇ ਮਨ ਵਿਚ ਜਿਹੜਾ ਨਕਸ਼ਾ ਗੋਂਦਲਾਂ ਨੇ ਕੈਮੇ ਦਾ ਖਿੱਚਿਆ ਸੀ, ਮਲਕੀ ਹੁਣ ਉਸ ਨੂੰ ਮਿਟਦਾ ਨਹੀਂ ਸੀ ਵੇਖ ਸਕਦੀ। ਕੁੜੀਆਂ ਨੂੰ ਭਰਾ ਖੜਕੇ ਦੜਕੇ ਵਾਲੇ ਹੀ ਚੰਗੇ ਲੱਗਦੇ ਹਨ, ਪਰ ਪਤੀ ਠੰਢੇ ਜਿਗਰੇ ਵਾਲਾ। ਉਹ ਕੈਮੇ ਦੇ ਘਰ ਅਮਨ ਚੈਨ ਨਾਲ ਰਹੇਗੀ, ਪ੍ਰੇਮ ਦੀ ਪੀਂਘ ਝੂਟੇਗੀ, ਮਲਕੀ ਸੋਚਦੀ।

ਕੈਮਾਂ ਘਰਾਂ ਵਿਚੋਂ ਰਾਂਝੇ ਦਾ ਭਤੀਜਾ ਲੱਗਦਾ ਸੀ। ਰਾਂਝੇ ਦੀ ਗੱਲ ਹਾਲੀ ਤਾਜ਼ੀ ਸੀ, ਕੱਲ੍ਹ ਵਾਂਗ। ਰਾਂਝੇ ਤਾ ਭਤੀਜਾ ਹੋਣ ਦੇ ਨਾਤੇ ਕੈਮੇ ਦੇ ਨਾਂ ਨਾਲ ਇਸ਼ਕ ਦਾ ਇਤਿਹਾਸ ਜੁੜਿਆ ਹੋਇਆ ਸੀ। ਮਲਕੀ ਦੀ ਜਵਾਨ ਆਤਮਾ ਨੂੰ ਕੈਮੇ ਦਾ ਇਤਿਹਾਸਕ ਬਿੰਬ ਬੰਨ੍ਹੀ ਬੈਠਾ ਸੀ। ਜਿਵੇਂ ਉਸ ਦੇ ਸਿਰ ਵਿਚ ਟੂਣਾ ਹੋ ਚੁੱਕਾ ਹੋਵੇ। ਉਹ ਉਨ੍ਹਾਂ ਜੰਗਲ ਬੇਲਿਆਂ ਦੇ ਸੁਪਨੇ ਲੈ ਚੁੱਕੀ ਸੀ ਜਿਸ ਵਿਚ ਰਾਂਝਾ ਪਲ ਕੇ ਜਵਾਨ ਹੋਇਆ ਸੀ। ਕੈਮਾ ਰਾਂਝੇ ਦਾ ਰੂਪ ਨਾ ਹੀ ਸਹੀ ਰਾਂਝੇ ਤੋਂ ਘੱਟ ਨਹੀਂ ਸੀ ਹੋ ਸਕਦਾ। ਮਾਂ

ਨੇ ਵੀ ਦੱਸਿਆ ਸੀ ਕਿ ਸੁਭਾਅ ਦਾ ਠੰਢਾ ਸੀ ਤੇ ਇਰਾਦੇ ਦਾ ਪੱਕਾ।

ਗੋਂਦਲਾਂ ਨੂੰ ਤਖ਼ਤ ਹਜ਼ਾਰੇ ਰਿਸ਼ਤਾ ਕਰਨ ਦੇ ਅਨੇਕਾਂ ਲਾਭ ਨਜ਼ਰ ਆਉਂਦੇ ਸਨ। ਲਾਲੋ ਉਸ ਦੀ ਭੈਣ ਸੀ, ਉਸ ਦੀ ਬਾਂਹ। ਮਲਕੀ, ਜੇਹੀ ਉਸਦੀ ਧੀ ਸੀ ਤੇਹੀ ਉਸ ਦੀ। ਕੈਮਾ, ਜੇਹਾ ਉਸ ਦਾ ਪੁੱਤ ਸੀ ਤੇਹਾ ਉਸ ਦਾ। ਖ਼ੂਨ ਖ਼ੂਨ ਹੀ ਹੁੰਦਾ ਹੈ, ਤੇ ਪਾਣੀ ਪਾਣੀ।

ਪਰ ਦਰੀਆ ਖ਼ੂਨ ਨੂੰ ਪਾਣੀ ਤੇ ਪਾਣੀ ਨੂੰ ਖ਼ੂਨ ਕਰਨ ਉਤੇ ਤੁਲਿਆ ਹੋਇਆ ਸੀ। ਸਵੇਰ ਹੋਣ ਤਕ ਇਹ ਗੱਲ ਸਾਰੇ ਪਰਵਾਰ ਵਿਚ ਫੈਲ ਚੁੱਕੀ ਸੀ।

ਪਤਾ ਲੱਗਿਆ ਕਿ ਦਰੀਆ ਆਪਣੀ ਭਤੀਜੀ ਨੂੰ ਅਕਬਰ ਬਾਦਸ਼ਾਹ ਦੇ ਘਰ ਬਿਠਾਉਣਾ ਚਾਹੁੰਦਾ ਸੀ। ਬੁੱਢਾ ਬਾਦਸ਼ਾਹ ਮਲਕੀ ਦੀ ਜਵਾਨੀ ਤੇ ਹੁਸਨ ਵਿਚ ਮਸਤ ਹੋ ਕੇ ਦਰੀਏ ਨੂੰ ਵੱਡੀ ਤੋਂ ਵੱਡੀ ਇੱਜ਼ਤ ਤੇ ਮਾਣ ਦੇ ਸਕਦਾ ਸੀ। ਉਸ ਨੇ ਆਪਣੇ ਰਿਸ਼ਤੇਦਾਰ ਔਖੇ ਨਹੀਂ ਸਨ ਹੋਣ ਦਿਤੇ, ਭਾਵੇਂ ਰਾਜਪੂਤ ਹੀ ਕਿਉਂ ਨਾ ਹੋਣ। ਦਰੀਆ ਸੂਬੇਦਾਰ ਤੋਂ ਜਰਨੈਲ ਹੋ ਸਕਦਾ ਸੀ। ਉਸ ਨੇ ਅਕਬਰ ਦੇ ਕੁੜਮ ਸਮਾਨ ਹੋਣਾ ਸੀ। ਕੋਈ ਕੁੜਮ ਨੂੰ ਵੀ ਆਪਣੇ ਤੋਂ ਛੋਟੇ ਸਥਾਨ ਉਤੇ ਰੱਖਦਾ ਹੈ, ਦਰੀਆ ਜਰਨੈਲ ਹੋਣ ਦੇ ਸੁਪਨੇ ਚੁਕੀ ਫਿਰਦਾ ਸੀ। ਬਾਦਸ਼ਾਹ ਦੇ ਇਹ ਗੱਲ ਭਾਵੇਂ ਚਿੱਤ ਚੇਤੇ ਵੀ ਨਾ ਹੋਵੇ, ਪਰ ਦਰੀਆ ਬਾਦਸ਼ਾਹ ਦੀ ਕਮਜ਼ੋਰੀ ਤੋਂ ਜਾਣੂ ਸੀ। ਇਕ ਵਾਰੀ ਭਰਾ ਦੇ ਮੰਨਣ ਦੀ ਦੇਰ ਸੀ, ਦਰੀਏ ਲਈ ਰਾਜ ਦਰਬਾਰ ਦੇ ਸਾਰੇ ਬੂਹੇ ਖੁਲ੍ਹ ਜਾਣੇ ਸਨ। ਹਾਲੀਂ ਕੱਲ੍ਹ ਦੀ ਤਾਂ ਗੱਲ ਸੀ ਕਿ ਅਕਬਰ ਨੇ ਸਲੀਮ ਨੂੰ ਪਿਆਰ ਕਰਨ ਵਾਲੀ ਅਨਾਰਕਲੀ ਨੂੰ ਏਸ ਲਈ ਮਰਵਾ ਦਿਤਾ ਸੀ ਕਿ ਉਸ ਨੇ ਬਾਦਸ਼ਾਹ ਦੀ ਈਨ ਨਹੀਂ ਸੀ ਮੰਨੀ। ਦਰੀਏ ਨੂੰ ਏਸ ਗੱਲ ਦਾ ਪੂਰਾ ਅਹਿਸਾਸ ਸੀ ਕਿ ਉਸ ਦੀ ਭਤੀਜੀ ਕਿਸੇ ਅਨਾਰਕਲੀ ਨਾਲੋਂ ਘੱਟ ਨਹੀਂ ਸੀ।

ਦਰੀਏ ਦੀ ਇਹ ਗੱਲ ਮੁਗਲਾਣੇ ਪਰਵਾਰ ਦੇ ਸਾਰੇ ਜੀਅ ਸਮਝ ਗਏ ਸਨ। ਸਵੇਰ ਹੋਣ ਤਕ ਸਾਰੇ ਘਰ ਦੇ ਖੂੰਜੇ ਖੂੰਜੇ ਵਿਚ ਜ਼ਹਿਰ ਫ਼ੈਲ ਚੁੱਕੀ ਸੀ। ਸਵੇਰੇ ਜਦੋਂ ਇਸ ਜ਼ਹਿਰ ਨੇ ਮਾਂ ਧੀ ਨੂੰ ਡੰਗਿਆ ਤਾਂ ਉਹ ਵੀ ਵਿਸ ਘੋਲਣ ਲੱਗੀਆਂ। ਗੋਂਦਲਾਂ ਦੇ ਹੱਥੀਂ ਪਲਿਆ ਦਰੀਆ ਆਪਣੀ ਭਤੀਜੀ ਨੂੰ ਕਿਸ ਰਾਹ ਤੋਰਨਾ ਚਾਹੁੰਦਾ ਸੀ। ਕਲ੍ਹ ਦੇ ਦਿਨ ਤਕ ਵੱਡੀ ਭਰਜਾਈ ਤੋਂ ਮੰਗ ਕੇ ਖਾਣ ਵਾਲਾ ਅੱਜ ਰਾਜ ਦਰਬਾਰ ਵਿਚ ਆਪਣੀ ਪਹੁੰਚ ਦੀ ਤੜੀ ਦੇ ਰਿਹਾ ਸੀ।

ਦੂਜੇ ਦਿਨ ਸਵੇਰੇ ਜਦੋਂ ਦਰੀਆ ਦਿੱਲੀ ਨੂੰ ਤੁਰਿਆ ਤਾਂ ਕਿਸੇ ਨੇ ਦੁਆ ਸਲਾਮ ਨਾ ਕੀਤੀ। ਰਾਇ ਮੁਬਾਰਕ ਨੂੰ ਆਪਣੇ ਤੋਂ ਵੱਡਾ ਖ਼ਾਨਦਾਨ ਪਸੰਦ ਨਹੀਂ ਸੀ। ਵੱਡੇ ਘਰਾਂ ਵਾਲੇ ਧੀਆਂ ਨੂੰ ਦੌਲਤਾਂ ਦਾ ਰੁਅਬ ਦਿੰਦੇ ਰਹਿੰਦੇ ਹਨ। ਆਪਣੇ ਜਿਹੇ ਖਾਂਦੇ ਪੀਂਦੇ ਜ਼ਿਮੀਂਦਾਰਾਂ ਦਾ ਕੋਈ ਘਾਟਾ ਨਹੀਂ ਸੀ। ਉਂਜ ਵੀ ਲਾਡਾਂ ਨਾਲ ਪਾਲੀ ਧੀ ਨੂੰ ਅੱਖਾਂ ਤੋਂ ਕਿੰਨਾ ਕੁ ਉਹਲੇ ਰੱਖਿਆ ਜਾ ਸਕਦਾ ਸੀ। ਪੰਜ ਸੌ ਕੋਹਾਂ ਉਤੇ ਭੇਜੀ ਧੀ ਜੇਹੀ ਜੀਊਂਦੀ ਤੇਹੀ ਮਰੀ। ਜਿਹੜਾ ਵੇਲੇ ਸਿਰ ਦੁੱਖ ਸੁੱਖ ਹੀ ਨਾ ਵੰਡਾ ਸਕੇ ਉਹ ਧੀ ਪੁੱਤ ਕਿਸ ਕੰਮ।

ਪਰ ਦਰੀਆ ਆਪਣਾ ਸੁੱਖ ਲੋੜਦਾ ਸੀ। ਰਾਇ ਮੁਬਾਰਕ ਦੀ ਨਾਂਹ ਨੇ ਉਸ ਦੀਆਂ

ਉਮੀਦਾਂ ਉਤੇ ਪਾਣੀ ਫੇਰ ਦਿਤਾ ਸੀ। ਦਰੀਏ ਨੂੰ ਜਾਪਿਆ ਜਿਵੇਂ ਜਰਨੈਲੀ ਤਾਂ ਇਕ ਪਾਸੇ ਰਹੀ, ਉਸ ਦੀ ਸੂਬੇਦਾਰੀ ਵੀ ਖੁੱਸ ਚੁੱਕੀ ਸੀ। ਕੁਝ ਏਸ ਤਰ੍ਹਾਂ ਜਿਵੇਂ ਤਰੱਕੀ ਦੀ ਪੌੜੀ ਚੜ੍ਹਦੇ ਨੂੰ ਕਿਸੇ ਨੇ ਬਾਹੋਂ ਧਰੂਹ ਕੇ ਥੱਲੇ ਉਤਾਰ ਲਿਆ ਹੋਵੇ। ਧਰਤੀ ਉਤੇ ਖਲੋਤਾ ਉਹ ਗੁੱਸੇ ਨਾਲ ਕੰਬੀ ਜਾ ਰਿਹਾ ਸੀ। ਉਹ ਇਸ ਦਾ ਬਦਲਾ ਲਏ ਬਿਨਾਂ ਨਹੀਂ ਰਹੇਗਾ, ਉਸ ਨੇ ਮਨ ਹੀ ਮਨ ਵਿਚ ਫ਼ੈਸਲਾ ਕੀਤਾ।

ਘਰ ਵਿਚ ਫੁੱਟ ਪੈ ਗਈ। ਮਲਕੀ ਦਾ ਚੰਚਲ ਮਨ ਸੋਚੀਂ ਪੈ ਗਿਆ ਸੀ। ਜ਼ਿਮੀਂਦਾਰ ਭਰਾ ਲੜਦੇ ਸਨ ਤਾਂ ਕਿਸੇ ਨਾ ਕਿਸੇ ਦਾ ਸਿਰ ਲਏ ਬਿਨਾਂ ਚੈਨ ਨਹੀਂ ਸਨ ਲੈਂਦੇ। ਭਰਾਵਾਂ ਦੀ ਫੁੱਟ ਨਾਲੋਂ ਭੈੜੀ ਫੁੱਟ ਕਿਸੇ ਦੀ ਨਹੀਂ ਹੁੰਦੀ। ਦੋਵੇਂ ਇਕ ਦੂਜੇ ਦੇ ਭੇਤੀ ਹੁੰਦੇ ਹਨ। ਘਰ ਦਾ ਭੇਤੀ ਲੰਕਾ ਢਾਵੇ।

ਮਲਕੀ ਪੀਂਘ ਝੂਟਣ ਜਾਂਦੀ ਤਾਂ ਉਸ ਦਾ ਪੀਂਘ ਦੀ ਫੱਟੀ ਉਤੇ ਪੈਰ ਧਰਨ ਨੂੰ ਜੀਅ ਨਾ ਕਰਦਾ। ਬੱਧੀ ਰੁੱਧੀ ਚੜ੍ਹ ਵੀ ਜਾਂਦੀ ਤਾਂ ਦੋ ਚਾਰ ਪੀਂਘਾਂ ਚੜ੍ਹਾ ਕੇ ਹਫ ਜਾਂਦੀ। ਨਾਲ ਵਾਲੀ ਸਾਥਣ ਜ਼ਰਾ ਜਿੰਨੀ ਵੀ ਪੀਂਘ ਉੱਚੀ ਲਿਜਾਂਦੀ ਤਾਂ ਉਸ ਦਾ ਜੀਅ ਘਟਣ ਲਗ ਜਾਂਦਾ। ਰੁੱਖਾਂ ਨੂੰ ਜੜ੍ਹਾਂ ਤੋਂ ਹਿਲਾ ਦੇਣ ਵਾਲੀ ਮਲਕੀ ਪੌਤਿਆਂ ਤੋਂ ਡਰਨ ਲੱਗ ਪਈ ਸੀ। ਸਰਕਾਰੀ ਗ਼ਜ਼ਬ ਮਾਪਿਆਂ ਦਾ ਮੱਕੂ ਬੰਨ੍ਹ ਸਕਦਾ ਸੀ। ਕੈਮੇ ਨੇ ਤਖ਼ਤ ਹਜ਼ਾਰੇ ਬੈਠੇ ਰਹਿਣਾ ਸੀ ਤੇ ਮਲਕੀ ਨੇ ਸੋਚਾਂ ਸੋਚਦਿਆਂ ਪਾਗਲ ਹੋ ਜਾਣਾ ਸੀ। ਉਸ ਨੂੰ ਪੀਂਘ ਵਾਲਾ ਪਿੱਪਲ ਤੇ ਢਾਬ ਖਾਣ ਨੂੰ ਪੈਂਦੇ ਸਨ। ਜਦ ਮਨ ਹੀ ਮੌਜ ਨਹੀਂ ਸੀ ਮੰਗਦਾ ਤਾਂ ਤਨ ਨੂੰ ਕੀ ਕਰਦੀ।

ਗੋਂਦਲਾਂ ਨੇ ਮੌਕੇ ਦਾ ਫ਼ਾਇਦਾ ਉਠਾ ਕੇ ਰਾਇ ਮੁਬਾਰਕ ਨਾਲ ਮਲਕੀ ਦਾ ਰਿਸ਼ਤਾ ਕੈਮੇ ਨਾਲ ਕਰਨ ਦੀ ਗੱਲ ਤੋਰੀ। ਤਖ਼ਤ ਹਜ਼ਾਰੇ ਵਾਲਾ ਦੁਲਾਰਾ ਬਰਾਬਰ ਦਾ ਜ਼ਿਮੀਂਦਾਰ ਸੀ। ਸਾਂਢੂ ਕੁੜਮ ਬਣਨ ਦਾ ਹੱਕਦਾਰ ਸੀ ਤਾਂ ਸਾਲੀ ਲਾਲੋ ਵੀ ਠਰ੍ਹੰਮੇ ਵਾਲੀ ਸੀ। ਬਹੁਤ ਘੱਟ ਆਉਣੀ ਜਾਣੀ ਹੋਣ ਦੇ ਬਾਵਜੂਦ ਰਾਇ ਮੁਬਾਰਕ ਉਤੇ ਤਖ਼ਤ ਹਜ਼ਾਰੇ ਵਾਲਿਆਂ ਦੇ ਸੁਭਾਅ ਦਾ ਅਸਰ ਸੀ। ਜਦੋਂ ਵੀ ਇਕੱਠਿਆਂ ਸ਼ਿਕਾਰ ਖੇਡਿਆ ਸੀ ਵਾਹਵਾ ਨਿਭੀ ਸੀ। ਬੰਦਾ ਤਾਂ ਪੰਜਾਂ ਮਿੰਟਾਂ ਵਿਚ ਪਛਾਣਿਆ ਜਾਂਦਾ ਹੈ। ਰਾਇ ਮੁਬਾਰਕ ਨੂੰ ਇਹ ਰਿਸ਼ਤਾ ਚਿੱਤ ਚੇਤੇ ਹੀ ਨਹੀਂ ਸੀ। ਜੇ ਹੁੰਦਾ ਤਾਂ ਉਹ ਦਰੀਏ ਦਾ ਏਨਾ ਅਹਿਸਾਨ ਕਿਉਂ ਲੈਂਦਾ। ਧੀ ਵੀ ਸੌਖੀ ਵਸਦੀ ਤੇ ਭਰਾਵਾਂ ਵਿਚ ਵੀ ਫੁੱਟ ਨਾ ਪੈਂਦੀ। ਹੁਣ ਉਸ ਨੂੰ ਆਪਣੇ ਆਪ ਉਤੇ ਗ਼ੁੱਸਾ ਆ ਰਿਹਾ ਸੀ। ਗੋਂਦਲਾਂ ਨੂੰ ਵੀ ਏਸ ਗੱਲ ਦਾ ਦੁੱਖ ਸੀ ਕਿ ਉਸ ਨੇ ਇਹ ਗੱਲ ਇਸ ਤੋਂ ਪਹਿਲਾਂ ਹੀ ਘਰ ਵਿਚ ਕਿਉਂ ਨਹੀਂ ਸੀ ਖੋਲ੍ਹੀ। ਰਾਇ ਮੁਬਾਰਕ ਤੋਂ ਡਰਦਿਆਂ ਉਸ ਨੇ ਏਨੀ ਗੱਲ ਹਾਲੀਂ ਵੀ ਦਬਾ ਰੱਖੀ ਕਿ ਉਸ ਨੇ ਲਾਲੋ ਭੈਣ ਨਾਲ ਇਹ ਵਚਨ ਬਹੁਤ ਪਹਿਲਾਂ ਦਾ ਕੀਤਾ ਹੋਇਆ ਸੀ।

ਕੈਮੇ ਨਾਲ ਰਿਸ਼ਤੇ ਦੀ ਗੱਲ ਤੁਰਨ ਉਤੇ ਘਰ ਦੇ ਸਾਰੇ ਜੀਅ ਖ਼ੁਸ਼ ਸਨ। ਬਰਾਬਰ ਦਾ ਖ਼ਾਨਦਾਨ ਸੀ। ਬੇ-ਭਰੋਸਗੀ ਦੀ ਤੱਤੀ ਲੋਅ ਦੀ ਥਾਂ ਭਰੋਸੇ ਦੀ ਠੰਢੀ ਵਾ ਵਗ ਪਈ ਸੀ।

ਮਲਕੀ ਦੇ ਮਨ ਵਿਚ ਕੈਮੇ ਦੀ ਮੂਰਤ ਦਿਨੋ ਦਿਨ ਨਿਖਰਦੀ ਆ ਰਹੀ ਸੀ। ਕੈਮਾ ਜਿਉਂ ਜਿਉਂ ਉਸ ਦੇ ਮਨ ਵਿਚ ਜਗ੍ਹਾ ਬਣਾ ਰਿਹਾ ਸੀ, ਮਲਕੀ ਨੂੰ ਆਲੀਜਾਹ ਅਕਬਰ

ਉਤੇ ਗੁੱਸਾ ਆ ਰਿਹਾ ਸੀ। ਭਾਵੇਂ ਦਰੀਏ ਦੀ ਤਜਵੀਜ਼ ਉਸ ਦੀ ਆਪਣੀ ਹੀ ਕਾਢ ਸੀ, ਪਰ ਮਲਕੀ ਨੂੰ ਬੁੱਢੇ ਬਾਦਸ਼ਾਹ ਨਾਲ ਆਪਣੇ ਨਾਂ ਦਾ ਪਲ ਛਿਣ ਲਈ ਜੁੜਨਾ ਵੀ ਪਰਵਾਨ ਨਹੀਂ ਸੀ। ਦੋ ਤਸਵੀਰਾਂ ਉਸ ਦੀਆਂ ਅੱਖਾਂ ਅੱਗੇ ਘੁੰਮਦੀਆਂ ਰਹਿੰਦੀਆਂ—ਹੁਸਨ ਦਾ ਦੇਵਤਾ ਕੈਮਾ ਤੇ ਬੁੱਢਾ ਅਕਬਰ।

ਕੈਮੇ ਨਾਲ ਮੰਗਣੀ ਤੋਂ ਪਿੱਛੋਂ ਮਲਕੀ ਦੇ ਹੁਸਨ ਦੀਆਂ ਧੁੰਮਾਂ ਤਖ਼ਤ ਹਜ਼ਾਰੇ ਵਿਚ ਵੀ ਪੈ ਗਈਆਂ ਸਨ। ਗੜ੍ਹ ਮੁਗ਼ਲਾਣੇ ਦੀ ਹੁਸੀਨਾ ਨੂੰ ਪ੍ਰਾਪਤ ਕਰਨ ਦਾ ਸ਼ੌਕ ਕੈਮੇ ਦੇ ਮਨ ਵਿਚ ਦਿਨੋਂ ਦਿਨ ਵਧਦਾ ਜਾ ਰਿਹਾ ਸੀ। ਕੈਮੇ ਤੇ ਕੈਮੇ ਦੇ ਪਰਵਾਰ ਨੂੰ ਏਸ ਗੱਲ ਦੀ ਖ਼ਬਰ ਵੀ ਹੋ ਚੁੱਕੀ ਸੀ ਕਿ ਰਾਇ ਮੁਬਾਰਕ ਨੇ ਮਲਕੀ ਦਾ ਰਿਸ਼ਤਾ ਕਿਥੋਂ ਖੋਹ ਕੇ ਕਿੱਥੇ ਦਿਤਾ ਸੀ। ਕੈਮਾ ਅਕਬਰ ਬਾਦਸ਼ਾਹ ਦੇ ਬਰਾਬਰ ਤੋਲੇ ਜਾਣ ਕਾਰਨ ਫੁੱਲਿਆ ਨਹੀਂ ਸੀ ਸਮਾਉਂਦਾ, ਪਰ ਜਿੰਨਾ ਚਿਰ ਨਿਕਾਹ ਨਹੀਂ ਸੀ ਪੜ੍ਹਿਆ ਜਾਂਦਾ, ਉਸ ਦੇ ਮਨ ਨੂੰ ਠੰਢ ਨਹੀਂ ਸੀ ਪੈਂਦੀ। ਨਿਕਾਹ ਤੋਂ ਪਹਿਲਾਂ ਉਹ ਮਲਕੀ ਦੇ ਮਾਪਿਆਂ ਦੀ ਮਰਜ਼ੀ ਦਾ ਮੁਥਾਜ ਸੀ। ਉਨ੍ਹਾਂ ਦੀ ਮਰਜ਼ੀ ਵਿਚ ਦਰੀਏ ਦੀ ਮਰਜ਼ੀ ਵਿਘਨ ਪਾ ਰਹੀ ਸੀ। ਦਰੀਏ ਦੀ ਮਰਜ਼ੀ ਕੋਈ ਛੋਟੀ ਜਿਹੀ ਮਰਜ਼ੀ ਨਹੀਂ ਸੀ—ਇਸ ਦੇ ਪਿਛੋਕੜ ਵਿਚ ਅਕਬਰੀ ਜਲਾਲ ਤੇ ਸਰਕਾਰੀ ਦਬ ਦਬਾਅ ਵੀ ਸਨ। ਕੈਮੇ ਦਾ ਜੀਅ ਕਰਦਾ ਕਿ ਉਹ ਉੱਡ ਕੇ ਮਲਕੀ ਨੂੰ ਜਾ ਮਿਲੇ, ਪਰ ਸਮਾਜਕ ਰਸਮਾਂ ਰਿਵਾਜਾਂ ਦਾ ਦਾਸ ਹੋਣ ਕਾਰਨ ਉਸ ਦਾ ਹੌਂਸਲਾ ਨਾ ਪੈਂਦਾ।

ਉੱਡ ਕੇ ਜਾਣਾ ਕਿਹੜਾ ਆਸਾਨ ਸੀ ? ਦੋਵੇਂ ਪਿੰਡ ਦੋ ਦਰਿਆਵਾਂ ਦੀ ਵਿੱਥ ਉੱਤੇ ਸਨ। ਜੇ ਤਖ਼ਤ ਹਜ਼ਾਰਾ ਜਿਹਲਮ ਨਦੀ ਦੇ ਕੰਢੇ ਸੀ ਤਾਂ ਗੜ੍ਹ ਮੁਗ਼ਲਾਣਾ ਸਿੰਧ ਦੇ।

ਦੋਹਾਂ ਦੇ ਮਾਪਿਆਂ ਨੂੰ ਦਰੀਏ ਉਤੇ ਭਰੋਸਾ ਨਹੀਂ ਸੀ। ਦੋਵੇਂ ਧਿਰਾਂ ਗੱਲ ਨੂੰ ਲੰਮੀ ਪਾਉਣ ਦੇ ਹੱਕ ਵਿਚ ਨਹੀਂ ਸਨ। ਦੁਲਾਰਾ ਤੇ ਰਾਇ ਮੁਬਾਰਕ ਆਉਣੀ ਜਾਣੀ ਵਧ ਜਾਣ ਉਤੇ ਇਕੱਠੇ ਸ਼ਿਕਾਰ ਖੇਡਣ ਦੇ ਸੁਪਨੇ ਲੈਣ ਲੱਗ ਪਏ ਸਨ। ਜਿਹਲਮ ਤੋਂ ਸਿੰਧ ਤੱਕ ਸਾਰੀ ਧਰਤੀ ਉਨ੍ਹਾਂ ਦੀ ਹੋ ਜਾਣੀ ਸੀ। ਜਿਥੇ ਜੀਅ ਕਰਦਾ ਜਿਵੇਂ ਮਰਜ਼ੀ ਜਾ ਸਕਦੇ ਸਨ। ਦੋਹਾਂ ਨੂੰ ਦੋਹਾਂ ਨਦੀਆਂ ਦੇ ਸ਼ੇਰ ਬਘੇਲੇ, ਹਿਰਨ, ਹਿਰਨੋਟੇ, ਤਿੱਤਰ ਬਟੇਰ ਤੇ ਮੁਰਗ਼ ਮੁਰਗ਼ਾਬੀਆਂ ਆਪਣੇ ਹੀ ਜਾਪਦੇ ਸਨ। ਉਨ੍ਹਾਂ ਨੂੰ ਜੰਗਲੀ ਹਿਰਨਾਂ ਦੇ ਪਿੱਛੇ ਆਪਣੇ ਸ਼ਿਕਾਰੀ ਕੁੱਤੇ ਦੌੜਦੇ ਵਿਖਾਈ ਦੇਣ ਲੱਗੇ।

ਰਾਇ ਮੁਬਾਰਕ ਨੇ ਵਿਆਹ ਦੀ ਤਰੀਕ ਪੱਕੀ ਕਰ ਦਿਤੀ।

"ਜੇ ਤੂੰ ਮੇਰੀ ਮੰਨੇ ਤਾਂ ਆਪਾਂ ਦਰੀਏ ਨੂੰ ਨਾ ਹੀ ਸੱਦੀਏ," ਗੋਦਲਾਂ ਨੇ ਸਲਾਹ ਦਿਤੀ।

"ਇਸ ਤਰ੍ਹਾਂ ਵੀ ਕਦੀ ਪੂਰੀਆਂ ਪੈਂਦੀਆ ਨੇ ਭਾਗਵਾਨੇ ? ਭਰਾ ਭਰਾ ਹੀ ਹੁੰਦੇ ਹਨ। ਦਰੀਆ ਕੁਝ ਨਹੀਂ ਕਹਿੰਦਾ। ਘੜੀ ਦੀ ਘੜੀ ਲਾਲਚ ਵਿਚ ਆ ਗਿਆ ਸੀ। ਹੁਣ ਉਹ ਗੱਲ ਗਈ ਬੀਤੀ ਹੋ ਚੁੱਕੀ ਹੈ।" ਰਾਇ ਮੁਬਾਰਕ ਨੇ ਸਮਝਾਇਆ।

"ਲਾਲਚੀ ਬੰਦੇ ਦਾ ਕੋਈ ਭਰੋਸਾ ਨਹੀਂ ਹੁੰਦਾ, ਪਰ ਤੇਰੀ ਮਰਜ਼ੀ ਹੈ," ਗੋਦਲਾਂ ਨੇ

ਗੱਲ ਪਤੀ ਉਤੇ ਸੁੱਟ ਦਿਤੀ। ਪੁੱਤਰਾਂ ਨੇ ਵੀ ਪਿਉ ਦੀ ਹਾਂ ਵਿਚ ਹਾਂ ਮਿਲਾ ਦਿਤੀ। ਕਿਸੇ ਨੂੰ ਇਹ ਪ੍ਰਭਾਵ ਦੇਣਾ ਵੀ ਠੀਕ ਨਹੀਂ ਸੀ ਕਿ ਉਹ ਦਰੀਏ ਤੋਂ ਡਰਦੇ ਸਨ। ਸੱਦਾ ਭੇਜ ਦਿਤਾ ਗਿਆ।

ਵਿਆਹ ਦੀ ਤਿਆਰੀ ਹੋਣ ਲੱਗੀ। ਏਧਰ ਮਲਕੀ ਦਾ ਘਰ ਲਿੱਪਿਆ ਪੋਚਿਆ ਗਿਆ ਤੇ ਓਧਰ ਕੈਮੇ ਦਾ। ਏਧਰ ਦਾਜ ਤਿਆਰ ਹੋ ਰਿਹਾ ਸੀ ਓਧਰ ਵਰੀ। ਏਧਰ ਤਬੇਲੇ ਸ਼ਿੰਗਾਰੇ ਜਾ ਰਹੇ ਸਨ ਓਧਰ ਘੋੜੇ ਘੋੜੀਆਂ। ਏਧਰ ਮਲਕੀ ਦਾ ਦਿਲ ਧੜਕ ਰਿਹਾ ਸੀ ਓਧਰ ਕੈਮੇ ਦਾ।

ਵਿਆਹ ਵਾਲੇ ਦਿਨ ਦਰੀਆ ਵੀ ਆ ਗਿਆ। ਉਹ ਅੰਗੂਰੀ ਸ਼ਰਾਬ ਦੀਆਂ ਖੱਚਰਾਂ ਲੱਦ ਕੇ ਲਿਆਇਆ ਸੀ। ਉਸ ਕੋਲ ਸ਼ਾਹੀ ਆਤਸ਼ਬਾਜ਼ੀ ਸੀ ਤੇ ਸ਼ਾਹੀ ਕਾਲੀਨ। ਉਸ ਦੇ ਚਿਹਰੇ ਉਤੇ ਬੀਤੀ ਗੱਲ ਦੇ ਪ੍ਰਭਾਵ ਨਹੀਂ ਸਨ। ਧੀ ਧਿਆਣੀ ਸਭ ਦੀ ਸਾਂਝੀ ਹੁੰਦੀ ਹੈ, ਧੀ ਦਾ ਦੋਖੀ ਨਰਕ ਵਿਚ ਜਾਂਦਾ ਹੈ।

ਨਿਕਾਹ ਵਾਲੀ ਰਾਤ ਗੜ੍ਹ ਮੁਗਲਾਣੇ ਦੇ ਨੰਬਰਦਾਰ ਦੇ ਘਰ ਜਾਮ ਛਣਕ ਰਹੇ ਸਨ। ਬਜ਼ੁਰਗਾਂ ਦੀ ਢਾਣੀ ਹਵੇਲੀ ਵਿਚ ਦਾਰੂ ਪੀ ਰਹੀ ਸੀ। ਤੇ ਕੁੜੀਆਂ ਨਵੇਂ ਬਣੇ ਜੀਜੇ ਨੂੰ ਘਰ ਵਿਚ ਘੇਰੀ ਬੈਠੀਆਂ ਸਨ। ਛੰਦ ਸੁਣੇ ਜਾ ਰਹੇ ਸਨ। ਸਾਲੀਆਂ ਛੇੜ ਛਾੜ ਵਿਚ ਮਸਤ ਸਨ।

ਨਿਕਾਹ ਹੋ ਚੁੱਕਾ ਸੀ, ਕੈਮਾ ਮਲਕੀ ਇਕ ਦੂਜੇ ਦੇ ਹੋ ਚੁੱਕੇ ਸਨ। ਕਿਸੇ ਨੂੰ ਕਿਸੇ ਗੱਲ ਦਾ ਖ਼ੌਫ਼ ਨਹੀਂ ਸੀ ਰਿਹਾ। ਦਰੀਆ ਅੰਗੂਰੀ ਸ਼ਰਾਬ ਲਿਆਉਣ ਕਾਰਨ ਦੋਹਾਂ ਘਰਾਂ ਵਿਚ ਪ੍ਰਧਾਨ ਹੋਇਆ ਬੈਠਾ ਸੀ। ਉਹ ਸਾਕੀ ਸੀ ਤੇ ਬਾਕੀ ਪੀਣ ਵਾਲੇ। ਰਾਇ ਮੁਬਾਰਕ ਦੀ ਹਵੇਲੀ ਵਿਚ ਬੋਤਲਾਂ ਦੇ ਡੱਟ ਖੁੱਲ੍ਹ ਰਹੇ ਸਨ ਤੇ ਘਰ ਵਿਚ ਵਿਆਹ ਦੇ ਗਿੱਧੇ ਦੀਆਂ ਧਮਕਾਂ ਪੈ ਰਹੀਆਂ ਸਨ।

ਕੈਮਾ ਸਾਲੀਆਂ ਕੋਲੋਂ ਛੁਟ ਕੇ ਹਵੇਲੀ ਆਇਆ ਹੀ ਸੀ ਕਿ ਇਕ ਇਕ ਕਰ ਕੇ ਕਈ ਜਾਮ ਪੀ ਗਿਆ। ਕੁਝ ਵਿਆਹ ਦਾ ਚਾਅ ਸੀ ਤੇ ਕੁਝ ਵਿਆਹ ਦਾ ਥਕੇਵਾਂ ਘੁੰਡ ਵਿਚੋਂ ਉਸ ਨੇ ਮਲਕੀ ਦਾ ਮੂੰਹ ਤੱਕਿਆ ਸੀ, ਉਸ ਦਾ ਵੀ ਘੱਟ ਨਸ਼ਾ ਨਹੀਂ ਸੀ। ਪਲਾਂ ਛਿਣਾਂ ਵਿਚ ਉਹ ਬਾਕੀਆਂ ਦੇ ਨਾਲ ਜਾ ਰਲਿਆ। ਵਕਤ ਦੀ ਰਫ਼ਤਾਰ ਨਾਲ ਸਾਰੇ ਦੇ ਸਾਰੇ ਮੂਧੇ ਹੋ ਗਏ, ਜਾਂਞੀ ਕੀ ਤੇ ਘਰ ਵਾਲੇ ਕੀ। ਕੇਵਲ ਦਰੀਆ ਹੀ ਹੋਸ਼ ਵਿਚ ਸੀ ਜਿਹੜਾ ਜਾਂ ਤੇ ਪੀਂਦਾ ਹੀ ਨਹੀਂ ਸੀ ਤੇ ਜੇ ਪੀਂਦਾ ਸੀ ਤਾਂ ਪੀਂਦਾ ਘੱਟ ਤੇ ਛਲਕਾਉਂਦਾ ਵਧੇਰੇ ਸੀ, ਡੋਲ੍ਹਦਾ ਉਸ ਤੋਂ ਵੀ ਵੱਧ।

ਮੌਕਾ ਤਾੜ ਕੇ ਦਰੀਏ ਨੇ ਰਾਇ ਮੁਬਾਰਕ, ਰਾਹੂਨ, ਮਹਿਰੂਨ, ਦੁਲਾਰਾ ਤੇ ਕੈਮਾ ਕੈਦ ਕਰ ਲਏ। ਪਿੰਡ ਦੇ ਬਾਹਰ ਉਸ ਨੇ ਸਿਪਾਹੀ ਬਿਠਾਏ ਹੋਏ ਸਨ। ਇਹ ਸਿਪਾਹੀ ਉਸ ਦੇ ਇਕ ਬੋਲ ਨਾਲ ਪੰਜਾਂ ਨੂੰ ਬੰਨ੍ਹ ਕੇ ਲੈ ਗਏ। ਨਾ ਕੈਦੀਆਂ ਨੂੰ ਹੋਸ਼ ਸੀ ਨਾ ਬਾਕੀਆਂ ਨੂੰ।

ਜੇਤੂ ਦਰੀਆ ਦਿੱਲੀ ਨੂੰ ਤੁਰ ਪਿਆ।

ਕਿਤੇ ਤੜਕਸਾਰ ਜਾ ਕੇ ਲੋਕਾਂ ਨੂੰ ਖ਼ਬਰ ਹੋਈ ਕਿ ਰਾਤੋ ਰਾਤ ਗਿੱਧੇ ਦੇ ਸ਼ੋਰ ਤੇ ਜਾਮਾਂ ਦੀ ਛਣਕਾਹਟ ਤੇ ਆਤਸ਼ਬਾਜ਼ੀ ਵਿਚ ਕੀ ਭਾਣਾ ਵਰਤ ਗਿਆ ਸੀ। ਪਿੰਡ

ਦਾ ਨੰਬਰਦਾਰ ਬੰਨ੍ਹਿਆ ਜਾ ਚੁੱਕਾ ਸੀ ਤੇ ਜਾਂਵੀਆਂ ਦਾ ਲਾੜਾ ਤੇ ਉਸ ਦਾ ਪਿਓ। ਕੌਣ ਕਿਧਰ ਨੂੰ ਜਾਵੇ ਕਿਸੇ ਨੂੰ ਕੁਝ ਨਹੀਂ ਸੀ ਪਤਾ। ਬੇਮੁਹਾਰੀ ਲੁਕਾਈ ਦੀ ਵਾਗ ਸੰਭਾਲਣ ਵਾਲਾ ਕੋਈ ਨਹੀਂ ਸੀ ਰਿਹਾ। ਬਾਦਸ਼ਾਹ ਦਾ ਡਰ ਸੀ ਤੇ ਰਾਜ ਦਰਬਾਰ ਦਾ ਸਹਿਮ। ਹਰ ਕੋਈ ਬੇਇੱਜ਼ਤੀ ਪੀਣ ਲਈ ਤਿਆਰ ਸੀ। ਗੜ੍ਹ ਮੁਗ਼ਲਾਣੇ ਵਿਚ ਪਹਿਲੀ ਵਾਰੀ ਕਿਸੇ ਨੇ ਬੇਇੱਜ਼ਤੀ ਨੂੰ ਏਨੀ ਬੇਸ਼ਰਮੀ ਨਾਲ ਬਰਦਾਸ਼ਤ ਕੀਤਾ ਸੀ। ਸਾਰਾ ਸ਼ਹਿਰ ਚੁੱਪ ਸੀ। ਤਖ਼ਤ ਹਜ਼ਾਰੇ ਦੇ ਗਿਣੇ ਚੁਣੇ ਜਾਂਵੀ ਕੀ ਕਰ ਸਕਦੇ ਸਨ। ਕਿਸੇ ਨੂੰ ਕੀ ਪਤਾ ਸੀ ਕਿ ਦਰੀਏ ਕੋਲ ਕਿੰਨੀ ਕੁ ਫ਼ੌਜ ਸੀ।

ਗੋਦਲਾਂ ਨੇ ਰੋ ਰੋ ਕੇ ਮੀਢੀਆਂ ਪੁੱਟ ਲਈਆਂ ਸਨ। ਮਲਕੀ ਦੇ ਤਰਲੇ ਵੇਖਣ ਵਾਲੇ ਤਾਂ ਨਹੀਂ ਸਨ, ਪਰ ਫੇਰ ਵੀ ਵੇਖੇ ਜਾ ਰਹੇ ਸਨ। ਸਾਰਾ ਗੜ੍ਹ ਮੁਗ਼ਲਾਣਾ ਦੇਖ ਰਿਹਾ ਸੀ, ਸਾਰੇ ਜਾਂਵੀ ਦੇਖ ਰਹੇ ਸਨ।

ਉਸ ਨੇ ਜਾਣ ਲੱਗੇ ਕੈਮੇ ਦਾ ਮੂੰਹ ਤੱਕ ਨਹੀਂ ਸੀ ਤੱਕਿਆ। ਉਹ ਪਤੀ ਦੇ ਜੀਊਂਦੇ ਜੀਅ ਰੰਡੀ ਹੋ ਗਈ ਸੀ।

ਪਰ ਮਲਕੀ ਦਾ ਇਰਾਦਾ ਪੱਥਰ ਤੇ ਲੀਕ ਵਾਂਗ ਸੀ। ਉਹ ਕੈਮੇ ਦੀ ਹੋ ਚੁੱਕੀ ਸੀ ਤੇ ਕੈਮੇ ਤੋਂ ਉਸ ਦਾ ਮੂੰਹ ਮੋੜਨ ਵਾਲਾ ਕੋਈ ਨਹੀਂ ਸੀ ਜੰਮਿਆ। ਉਹ ਦਰੀਏ ਨੂੰ ਜਾਂ ਦਰੀਏ ਦੇ ਬਾਦਸ਼ਾਹ ਨੂੰ ਕੀ ਸਮਝਦੀ ਸੀ। ਜਿਹੜਾ ਕੰਮ ਬਾਹਾਂ ਦੀ ਸ਼ਕਤੀ ਨਾਲ ਨਹੀਂ ਸੀ ਹੋ ਸਕਦਾ, ਉਹ ਅਕਲ ਨਾਲ ਹੋ ਸਕਦਾ ਸੀ। ਉਹ ਸਾਧਣੀ ਹੋ ਕੇ ਕੈਮੇ ਦੀ ਭਾਲ ਵਿਚ ਨਿਕਲ ਤੁਰੀ। ਪ੍ਰੇਮੀ ਨੂੰ ਪਾਉਣ ਲਈ ਉਸ ਨੇ ਰਾਂਝੇ ਵਾਲਾ ਠੂਠਾ ਚੁੱਕ ਲਿਆ। ਘਰੋਂ ਤੁਰਨ ਲੱਗਿਆਂ ਉਸ ਨੇ ਮਾਂ ਨੂੰ ਵੀ ਨਹੀਂ ਸੀ ਦੱਸਿਆ ਉਸ ਨੂੰ ਡਰ ਸੀ ਕਿ ਉਸ ਦੀ ਮਾਂ ਆਪਣੀ ਧੀ ਨੂੰ ਇਸ ਬਿਖੜੇ ਪੈਂਡੇ ਤੁਰਨ ਤੋਂ ਵਰਜ ਦੇਵੇਗੀ। ਉਸ ਦਾ ਫ਼ੈਸਲਾ ਅੱਟਲ ਸੀ।

ਦਰੀਏ ਦਾ ਲਾਹੌ ਲਸ਼ਕਰ ਕਾਫ਼ੀ ਵੱਡਾ ਸੀ। ਬੇੜੀਆਂ ਨਾਲ ਜਕੜੇ ਹੋਣ ਦੇ ਬਾਵਜੂਦ ਇਕੱਲੇ ਇਕੱਲੇ ਕੈਦੀ ਦੇ ਨਾਲ ਤਿੰਨ ਤਿੰਨ ਸਿਪਾਹੀ ਸਨ। ਮਲਕੀ ਨੂੰ ਇਹ ਖ਼ਬਰਾਂ ਆਉਣ ਵਾਲੇ ਯਾਤਰੀਆਂ ਤੋਂ ਮਿਲਦੀਆਂ ਸਨ। ਮਲਕੀ ਦੇ ਪਿਓ ਤੇ ਭਰਾਵਾਂ ਦੇ ਬੱਬਰਾਂ ਜਿਹੇ ਮੂੰਹ ਤੇ ਕੈਮੇ ਦੀ ਮਨਮੋਹਣੀ ਸੂਰਤ ਇਕੱਲੇ ਇਕੱਲੇ ਯਾਤਰੂ ਦੇ ਮਨ ਵਿਚ ਵਸੀ ਹੋਈ ਸੀ। ਮਲਕੀ ਨੂੰ ਏਨੀ ਗੱਲ ਦਾ ਹੀ ਬੜਾ ਆਸਰਾ ਸੀ ਕਿ ਉਹ ਸਾਰੇ ਜੀਊਂਦੇ ਸਨ। ਦੁੱਖ ਦਾ ਕੀ ਏ, ਇਕ ਦਿਨ ਆਉਂਦਾ ਹੈ ਤਾਂ ਦੂਜੇ ਦਿਨ ਜਾ ਵੀ ਸਕਦਾ ਹੈ।

ਮਲਕੀ ਦੇ ਪੈਰ ਬਿਆਈਆਂ ਨਾਲ ਪਾਟ ਗਏ ਸਨ। ਉਸ ਨੇ ਸੈਂਕੜੇ ਕੋਹਾਂ ਦਾ ਪੈਂਡਾ ਨੰਗੇ ਪੈਰੀਂ ਤੈਅ ਕਰਨ ਦਾ ਨਿਸਚਾ ਕਰ ਲਿਆ ਸੀ। ਬਾਰ ਬਾਰ ਰਸਤਾ ਨਹੀਂ ਪੁੱਛਣਾ ਪੈਂਦਾ। ਥਾਂ ਥਾਂ ਮੀਲ-ਪੱਥਰ ਸਨ, ਕੋਹ ਕੋਹ ਤੇ ਖੂਹ ਤੇ ਬੰਨੇ ਬੰਨੇ ਰੁੱਖ। ਹਰ ਮੰਜ਼ਲ ਤੇ ਰੈਣ ਬਸੇਰਾ ਸੀ। ਜਿਥੇ ਕਿਧਰੇ ਰੁੱਖਾਂ ਦੀ ਘਾਟ ਹੁੰਦੀ ਓਥੇ ਉਸ ਦੇ ਬਿਆਈਆਂ ਪਾਟੇ ਪੈਰ ਧੁੱਦਲ ਵਿਚ ਲੂਸੇ ਜਾਂਦੇ। ਉਹ ਭੱਜ ਕੇ ਵਾਹਣਾਂ ਕੰਢੇ ਉੱਗੇ ਘਾਹ ਤੇ ਖਲੋ ਜਾਂਦੀ। ਪੈਰਾਂ ਨੂੰ ਥੋੜ੍ਹਾ ਜਿਹਾ ਆਰਾਮ ਦੇ ਕੇ ਉਹ ਫੇਰ ਤੁਰ ਪੈਂਦੀ। ਕਿਧਰੇ ਖਾਣ ਨੂੰ ਮਿਲ ਜਾਂਦਾ ਕਿਧਰੇ ਉਹ ਵੀ ਨਹੀਂ। ਘੋਰ ਨਿਰਾਸ਼ਾ ਦੀ ਏਸ

ਅਵਸਥਾ ਵਿਚ ਜੇ ਕੋਈ ਆਸ਼ਾ ਦੀ ਚਿਣਗ ਵਿਖਾਈ ਦਿੰਦੀ ਸੀ ਤਾਂ ਕੈਮੇ ਦਾ ਜੀਉਂਦੇ ਹੋਣਾ ਨਹੀਂ ਤਾਂ ਦਰੀਏ ਦਾ ਕੀ ਭਰੋਸਾ ਸੀ ਕਿਧਰੇ ਮਾਰ ਕੇ ਦੱਬ ਜਾਂਦਾ। ਉਹ ਕਦੀ ਕਾਫ਼ਲੇ ਨਾਲ ਜਾ ਰਲਦੀ, ਕਦੀ ਪਿੱਛੇ ਰਹਿ ਜਾਂਦੀ। ਇਕ ਅੱਧ ਵਾਰੀ ਉਸ ਨੇ ਕੈਮੇ ਨੂੰ ਚੋਰੀ ਛੁਪੀ ਵੇਖਿਆ ਵੀ ਸੀ— ਬਹੁਤ ਬੇਬਸ ਸੀ, ਬਹੁਤ ਲਾਚਾਰ। ਇਹੋ ਹਾਲ ਭਰਾਵਾਂ ਦਾ ਸੀ, ਪਿਓ ਦਾ ਸੀ।

ਮਲਕੀ ਦਾ ਇਹ ਸਫ਼ਰ ਹੱਜ ਨੂੰ ਜਾਣ ਨਾਲੋਂ ਵੱਧ ਸੀ। ਹੱਜ ਨੂੰ ਤੁਰਿਆਂ ਆਸ ਦੀ ਪੂਰਤੀ ਦੀ ਸੰਭਾਵਨਾ ਹੁੰਦੀ ਹੈ, ਇਥੇ ਉਹ ਵੀ ਨਹੀਂ ਸੀ।

ਮੰਜ਼ਲਾਂ ਮਾਰਦਾ ਕਾਫ਼ਲਾ ਕੁਰੂਕਸ਼ੇਤਰ ਦੇ ਮੈਦਾਨ ਵਿਚ ਥਾਨੇਸਰ ਜਾ ਪਹੁੰਚਿਆ। ਮਲਕੀ ਵੀ ਪਿਛੇ ਪਿਛੇ ਜਾ ਪਹੁੰਚੀ।

ਥਾਨੇਸਰ ਵਿਚ ਮਲਕੀ ਦੀ ਇਕ ਭਗਤਣੀ ਨਾਲ ਸਾਂਝ ਪੈ ਗਈ। ਮਲਕੀ ਇਸ ਭਗਤਣੀ ਦੇ ਡੇਰੇ ਤੋਂ ਵਿਭੂਤ ਲੈਣ ਗਈ ਸੀ। ਗੱਲਾਂ ਗੱਲਾਂ ਵਿਚ ਭਗਤਣੀ ਨੇ ਮਲਕੀ ਦਾ ਦੁੱਖ ਭਾਂਪ ਲਿਆ ਸੀ। ਸਾਰੀ ਵਿਥਿਆ ਸੁਣਨ ਤੋਂ ਪਿਛੋਂ ਭਗਤਣੀ ਨੇ ਮਲਕੀ ਨੂੰ ਅਕਬਰ ਬਾਦਸ਼ਾਹ ਦੀ ਰਾਜਪੂਤ ਰਾਣੀ ਦੀ ਧੀ ਜਮਨਾ ਨੂੰ ਮਿਲਣ ਲਈ ਕਿਹਾ। ਭਗਤਣੀ ਦਾ ਵਿਸ਼ਵਾਸ ਸੀ ਕਿ ਜੇ ਰਾਜਕੁਮਾਰੀ ਜਮਨਾ ਚਾਹੇ ਤਾਂ ਸਭ ਕੁਝ ਹੋ ਸਕਦਾ ਸੀ।

ਮਲਕੀ ਜਮਨਾ ਦੇ ਮਹਿਲ ਮੰਗਣ ਗਈ ਤਾਂ ਜਮਨਾ ਉਸ ਦੀ ਜਵਾਨੀ ਤੇ ਹੁਸਨ ਤੱਕ ਕੇ ਮੋਹਿਤ ਹੋ ਗਈ। ਏਸ ਉਮਰੇ ਸਾਧਣੀ ਹੋਣ ਵਾਲੀ ਏਸ ਹੁਸੀਨਾ ਦਾ ਕੋਈ ਵੱਡਾ ਭੇਤ ਸੀ। ਉਸ ਨੇ ਮਲਕੀ ਨੂੰ ਮਹਿਲਾਂ ਵਿਚ ਬੁਲਾ ਲਿਆ। ਜਮਨਾ ਦੇ ਪੁੱਛਣ ਉਤੇ ਕੈਮੇ ਨਾਲ ਪਰਨਾਏ ਜਾਣ ਦੀ ਆਪਣੀ ਸਾਰੀ ਵਿਥਿਆ ਕਹਿ ਸੁਣਾਈ। ਜਮਨਾ ਵਿਚ ਉਸ ਨੂੰ ਦੇਵੀ ਦਾ ਰੂਪ ਦਿਖਾਈ ਦਿਤਾ। ਉਸ ਨੇ ਇਸ ਗੱਲ ਦਾ ਵੀ ਲੁਕੋਅ ਨਹੀਂ ਰਖਿਆ ਕਿ ਉਸ ਦਾ ਚਾਚਾ ਉਸ ਨੂੰ ਅਕਬਰ ਬਾਦਸ਼ਾਹ ਦੇ ਹਰਮ ਵਿਚ ਰਖਵਾ ਕੇ ਤਰੱਕੀ ਲੈਣਾ ਚਾਹੁੰਦਾ ਸੀ।

ਹਰਮ ਵਾਲੀ ਗੱਲ ਸੁਣਦਿਆਂ ਸਾਰ ਜਮਨਾ ਦੇ ਸੱਤੀਂ ਕਪੜੀਂ ਅੱਗ ਲੱਗ ਗਈ। ਕੋਈ ਮਲਕੀ ਨੂੰ ਉਸਦੀ ਮਾਂ ਦੀ ਸੌਂਕਣ ਬਣਾਉਣਾ ਚਾਹੁੰਦਾ ਸੀ। ਸੌਂਕਣਾਂ ਦੇ ਦੁੱਖ ਜਮਨਾ ਨੂੰ ਭੁੱਲੇ ਨਹੀਂ ਸਨ। ਉਸ ਨੂੰ ਬੁੱਢੇ ਪਿਤਾ ਦੇ ਬੁਢਾਪੇ ਦੇ ਇਸ਼ਕ ਵੀ ਨਹੀਂ ਸਨ ਭੁੱਲੇ ਹੋਏ। ਉਸ ਨੇ ਅਨਾਰਕਲੀ ਨੂੰ ਬਾਦਸ਼ਾਹ ਦੇ ਹੁਕਮ ਨਾਲ ਕਤਲ ਹੁੰਦਿਆਂ ਤੱਕਿਆ ਸੀ, ਕੇਵਲ ਇਸ ਲਈ ਕਿ ਉਹ ਬੁੱਢੇ ਪਿਓ ਦੀ ਥਾਂ ਉਸਦੇ ਜਵਾਨ ਪੁੱਤਰ ਸਲੀਮ ਉਤੇ ਮੋਹਿਤ ਹੋ ਗਈ ਸੀ। ਜਿਹੜਾ ਅਨਾਰਕਲੀ ਨੂੰ ਕਤਲ ਕਰਵਾ ਸਕਦਾ ਸੀ, ਉਹ ਮਲਕੀ ਦੇ ਹਰਮ ਵਿਚ ਪ੍ਰਵੇਸ਼ ਕਰਨ ਪਿਛੋਂ ਉਸਦੀ ਮਾਂ ਨਾਲ ਕਿਹੜਾ ਭਲੀ ਕਰਨ ਲੱਗਾ ਸੀ। ਮਲਕੀ ਦੀ ਗੱਲ ਸੁਣ ਕੇ ਉਸ ਨੂੰ ਆਪਣੀ ਮਾਂ ਸਾਧਣੀ ਬਣ ਕੇ ਮੰਗਦੀ ਵਿਖਾਈ ਦਿੱਤੀ ਤੇ ਮਲਕੀ ਉਸਦੀ ਥਾਂ ਰਾਜ ਦਰਬਾਰ ਦੀ ਮਾਲਕ। ਇਹ ਠੀਕ ਸੀ ਕਿ ਮਲਕੀ ਅਜਿਹਾ ਕਰਨ ਵਾਲੀ ਨਹੀਂ ਸੀ ਜਾਪਦੀ, ਪਰ ਇਹ ਗੱਲ ਮਲਕੀ ਦੇ ਕਰਨ ਉਤੇ ਨਿਰਭਰ ਨਹੀਂ ਸੀ, ਕਰਨ ਵਾਲਾ ਤਾਂ ਬਾਦਸ਼ਾਹ ਆਪ ਸੀ।

ਰਾਜਕੁਮਾਰੀ ਜਮਨਾ ਨੂੰ ਜੇ ਕਿਸੇ ਗੱਲ ਦੀ ਤਸੱਲੀ ਸੀ ਤਾਂ ਇਹ ਕਿ ਅਕਬਰ ਨੂੰ ਹਾਲੇ ਤੱਕ ਦਰੀਏ ਦੀ ਚਾਲ ਦਾ ਪਤਾ ਨਹੀਂ ਸੀ। ਉਹ ਇਹ ਤਾਂ ਜਾਣਦਾ ਸੀ ਕਿ ਉਹ ਬਾਦਸ਼ਾਹ ਕੋਲੋਂ ਕੁਮਕ ਲੈ ਕੇ ਬਾਗ਼ੀਆਂ ਨੂੰ ਈਨ ਮਨਾਉਣ ਗਿਆ ਸੀ, ਪਰ ਇਹ ਨਹੀਂ ਕਿ ਉਹ ਇਸ ਲਈ ਬਾਗ਼ੀ ਸਨ ਕਿ ਉਨ੍ਹਾਂ ਦੀ ਭੈਣ ਮਲਕੀ ਏਨੀ ਹੁਸੀਨ ਸੀ। ਉਸ ਨੂੰ ਇਸ ਗੱਲ ਦਾ ਪਤਾ ਹੁੰਦਾ ਤਾਂ ਉਹ ਮਲਕੀ ਨੂੰ ਨਾਲ ਹੀ ਬੰਨ੍ਹ ਲਿਆਉਣ ਦਾ ਹੁਕਮ ਸੁਣਾ ਦਿੰਦਾ। ਦਰੀਏ ਨੇ ਮਲਕੀ ਦੀ ਬਲੀ ਦੇਣ ਵਿਚ ਏਸ ਲਈ ਢਿੱਲ ਕੀਤੀ ਹੋਈ ਸੀ ਕਿ ਇਕ ਰੁਤਬਾ ਬਾਗ਼ੀਆਂ ਨੂੰ ਪੇਸ਼ ਕਰ ਕੇ ਪ੍ਰਾਪਤ ਕਰੇਗਾ ਤੇ ਦੂਜਾ ਮਲਕੀ ਨੂੰ ਬਾਦਸ਼ਾਹ ਦੇ ਹਰਮ ਵਿਚ ਵਾੜ ਕੇ। ਰਾਜਕੁਮਾਰੀ ਜਮਨਾ ਇਹ ਨੌਬਤ ਹੀ ਨਹੀਂ ਸੀ ਆਉਣ ਦੇਣੀ ਚਾਹੁੰਦੀ। ਉਸ ਨੇ ਦਰੀਏ ਨੂੰ ਬੁਲਾ ਕੇ ਬੇਗੁਨਾਹ ਕੈਦੀਆਂ ਨੂੰ ਰਿਹਾਅ ਕਰ ਕੇ ਮਹਿਲ ਵਿਚ ਭੇਜਣ ਦਾ ਹੁਕਮ ਸੁਣਾ ਦਿਤਾ।

ਰਾਜਕੁਮਾਰੀ ਦਾ ਹੁਕਮ ਸੁਣ ਕੇ ਦਰੀਆ ਡੇਰੇ ਆ ਗਿਆ। ਰਸਤੇ ਵਿਚ ਉਸ ਨੂੰ ਫੁਰਨਾ ਫੁਰਿਆ ਕਿ ਬਾਗ਼ੀਆਂ ਦੇ ਮਾਮਲੇ ਵਿਚ ਰਾਜਕੁਮਾਰੀ ਦਾ ਹੁਕਮ ਮੰਨਣਾ ਜ਼ਰੂਰੀ ਨਹੀਂ ਸੀ। ਬਾਦਸ਼ਾਹ ਧੀ ਨੂੰ ਸਮਝਾ ਦੇਵੇਗਾ। ਉਸ ਨੇ ਕੈਦੀਆਂ ਨੂੰ ਰਾਤੋਂ ਰਾਤ ਦੋ ਮੰਜ਼ਲਾਂ ਅੱਗੇ ਲੈ ਜਾਣ ਦਾ ਫ਼ੈਸਲਾ ਕਰ ਲਿਆ।

ਰਾਜਕੁਮਾਰੀ ਜਮਨਾ ਦੀ ਮਲਕੀ ਨਾਲ ਸਾਂਝ ਵਧ ਗਈ। ਉਸ ਨੇ ਮਲਕੀ ਦਾ ਫ਼ਕੀਰੀ ਬਾਣਾ ਉਤਰਵਾ ਕੇ ਸ਼ਾਹੀ ਲਿਬਾਸ ਪਵਾ ਦਿਤਾ। ਉਹ ਸਾਰੀ ਰਾਤ ਅਕਬਰ ਦੇ ਅਦਲ ਇਨਸਾਫ਼ ਦੀਆਂ ਗੱਲਾਂ ਕਰਦੀਆਂ ਰਹੀਆਂ। ਮਲਕੀ ਦਾ ਮਨ ਇਨ੍ਹਾਂ ਗੱਲਾਂ ਨਾਲੋਂ ਕੈਮੇ ਵਿਚ ਵਧੇਰੇ ਸੀ। ਸਵੇਰੇ ਹੀ ਸਿਪਾਹੀਆਂ ਨੇ ਕੈਮੇ ਨੂੰ ਲੈ ਕੇ ਆ ਜਾਣਾ ਸੀ।

ਸਵੇਰੇ ਜਦੋਂ ਦਰਬਾਨ ਨੇ ਦਸਤਕ ਦਿਤੀ ਤਾਂ ਮਲਕੀ ਕੈਮੇ ਨੂੰ ਮਿਲਣ ਲਈ ਦੌੜੀ। ਪਰ ਉਥੇ ਕੈਮਾ ਨਹੀਂ ਸੀ। ਦਰਬਾਨ ਨੇ ਦੱਸਿਆ ਕਿ ਦਰੀਆ ਕੈਮੇ ਤੇ ਉਸ ਦੇ ਸਾਥੀਆਂ ਨੂੰ ਰਾਤੋਂ ਰਾਤ ਕਿਧਰੇ ਦੀ ਕਿਧਰੇ ਲੈ ਗਿਆ ਹੈ। ਦਰਬਾਰ ਦੇ ਇਕ ਸੂਬੇਦਾਰ ਦੀ ਇਹ ਹਿੰਮਤ, ਰਾਜਕੁਮਾਰੀ ਦੇ ਗ਼ੁਸੇ ਦੀ ਤਾਬ ਨਹੀਂ ਸੀ ਝੱਲੀ ਜਾਂਦੀ। ਦਰਬਾਰਨ ਖੜਾ ਖੜਾ ਕੰਬੀ ਜਾ ਰਿਹਾ ਸੀ।

ਜਮਨਾ ਦਿੱਲੀ ਨੂੰ ਜਾਣ ਲਈ ਤਿਆਰ ਹੋ ਗਈ। ਉਸ ਨੇ ਮਲਕੀ ਨੂੰ ਵੀ ਨਾਲ ਲੈ ਲਿਆ। ਸਾਰਾ ਰਾਹ ਉਹ ਇਹੀਓ ਸੋਚਦੀ ਗਈ ਕਿ ਬੁੱਢੇ ਬਾਦਸ਼ਾਹ ਨੂੰ ਇਹ ਘਟਨਾ ਕਿਸ ਰੂਪ ਵਿਚ ਦੱਸਣੀ ਹੈ।

ਦਿੱਲੀ ਪਹੁੰਚ ਕੇ ਮਲਕੀ ਨੂੰ ਮੂੰਹ ਖੋਲ੍ਹਣ ਦੀ ਜਾਂ ਬਾਦਸ਼ਾਹ ਦੇ ਸਾਹਮਣੇ ਹੋਣ ਦੀ ਇਜਾਜ਼ਤ ਨਹੀਂ ਸੀ। ਇਹ ਕੰਮ ਰਾਜਕੁਮਾਰੀ ਜਮਨਾ ਦਾ ਸੀ, ਉਸ ਦੀ ਇੱਜ਼ਤ ਦਾ ਸਵਾਲ ਸੀ।

ਰਾਜਕੁਮਾਰੀ ਸਭ ਤੋਂ ਪਹਿਲਾਂ ਆਪਣੀ ਮਾਂ ਨੂੰ ਮਿਲੀ। ਉਸ ਨੇ ਆਪਣੀ ਮਾਂ ਨੂੰ ਉਹ ਨੱਢੀ ਵੀ ਦਿਖਾਈ ਜਿਹੜੀ ਕਿਸੇ ਦਿਨ ਉਸ ਦੀ ਸੌਂਕਣ ਬਣ ਸਕਦੀ ਸੀ। ਉਸ ਨੇ ਦਰੀਏ ਦੀ ਚਾਲ ਮਾਂ ਨੂੰ ਖੋਲ੍ਹ ਕੇ ਸਮਝਾਈ। ਰਾਣੀ ਤੇ ਰਾਜਕੁਮਾਰੀ ਨੇ ਇਹ ਵੀ ਫ਼ੈਸਲਾ ਕੀਤਾ ਕਿ ਉਹ ਬਾਦਸ਼ਾਹ ਨੂੰ ਮਲਕੀ ਦੇ ਰਿਸ਼ਤੇ ਵਾਲੀ ਗੱਲ ਦੀ ਸੂਹ ਦਿਤੇ

ਬਿਨਾਂ ਹੀ ਦਰੀਏ ਦਾ ਖ਼ਾਤਮਾ ਕਰਵਾਣਗੀਆਂ।

ਬੁੱਢੀ ਮਾਂ ਤੇ ਦਿਲ ਉਤੇ ਮੂੰਗ ਦਲੀਂ ਜਾ ਰਹੀ ਸੀ। ਬਾਦਸ਼ਾਹ ਦੀ ਖੁੱਲ੍ਹ-ਦਿੱਲੀ ਕਾਰਨ ਉਸ ਨੇ ਸੁੱਖ ਵੀ ਲਏ ਸਨ ਤੇ ਦੁੱਖ ਵੀ ਘੱਟ ਨਹੀਂ ਸਨ ਸਹੇ। ਉਸ ਨੂੰ ਉਹ ਘੜੀਆਂ ਭੁੱਲੀਆਂ ਨਹੀਂ ਸਨ ਜਦੋਂ ਕਿਸੇ ਜਵਾਨੀ ਤੇ ਮਸਤ ਹੋ ਕੇ ਬਾਦਸ਼ਾਹ ਸਾਰੀ ਰਾਤ ਜ਼ਰੂਰੀ ਕੰਮਾਂ ਦੇ ਬਹਾਨੇ ਰਾਣੀ ਦੇ ਮਹਿਲ ਵਿਚ ਵਾਪਸ ਨਹੀਂ ਸੀ ਆਉਂਦਾ। ਉਸ ਨੂੰ ਬਾਦਸ਼ਾਹ ਦੇ ਉਨ੍ਹਾਂ ਜ਼ਰੂਰੀ ਕੰਮਾਂ ਦਾ ਪਤਾ ਸੀ ਜਿਨ੍ਹਾਂ ਦੇ ਬਹਾਨੇ ਉਹ ਰਾਤ ਭਰ ਬਾਹਰ ਗੁਜ਼ਾਰ ਦਿੰਦਾ ਸੀ। ਦਾਸੀਆਂ ਕੋਲੋਂ ਕਿਹੜੀ ਗੱਲ ਗੁੱਝੀ ਰਹਿੰਦੀ ਸੀ। ਦਾਸੀਆਂ ਰਾਣੀ ਕੋਲੋਂ ਕਿਹੜੀ ਗੱਲ ਦਾ ਲੁਕੋਅ ਰੱਖਦੀਆਂ ਸਨ। ਰਾਣੀ ਨੂੰ ਏਸ ਗੱਲ ਦਾ ਵੀ ਪੂਰਨ ਅਹਿਸਾਸ ਸੀ ਕਿ ਉਸ ਦੇ ਬੁੱਢੀ ਹੋਣ ਨਾਲ ਬਾਦਸ਼ਾਹ ਦੇ ਇਨ੍ਹਾਂ ਕੰਮਾਂ ਵਿਚ ਵਾਧਾ ਹੋ ਗਿਆ ਸੀ। ਉਹ ਆਪਣੇ ਦੁੱਖਾਂ ਵਿਚ ਹੋਰ ਵਾਧਾ ਕਰਨ ਲਈ ਤਿਆਰ ਨਹੀਂ ਸੀ। ਉਸ ਦੀ ਬਣਨ ਵਾਲੀ ਸੌਂਕਣ ਉਸ ਦੇ ਸਾਹਮਣੇ ਬੈਠੀ ਸੀ ਜਿਹੜੀ ਉਸ ਦੀ ਧੀ ਨਾਲੋਂ ਵੀ ਛੋਟੀ ਸੀ।

ਦਰੀਆ ਉਸ ਨੂੰ ਜ਼ਹਿਰ ਵਿਖਾਈ ਦੇਣ ਲੱਗਿਆ। ਉਹ ਉਸ ਦਾ ਬੀਜ ਨਾਸ ਕਰਵਾ ਕੇ ਹਟੇਗੀ, ਰਾਣੀ ਨੇ ਫ਼ੈਸਲਾ ਕਰ ਲਿਆ।

ਬਾਦਸ਼ਾਹ ਦੇ ਮਹਿਲ ਵਿਚ ਪ੍ਰਵੇਸ਼ ਕਰਨ ਦਾ ਵਕਤ ਹੋਇਆ ਤਾਂ ਰਾਣੀ ਦੇ ਹੁਕਮ ਅਨੁਸਾਰ ਮਹਿਲ ਦੇ ਸਾਰੇ ਦੀਵੇ ਗੁੱਲ ਕਰ ਦਿਤੇ ਗਏ। ਸ਼ਮ੍ਹਾਦਾਨ ਤੋੜ ਦਿਤੇ ਗਏ। ਰਾਣੀ ਨੇ ਆਪਣਾ ਹਾਰ ਸ਼ਿੰਗਾਰ ਲਾਹ ਕੇ ਸੁੱਟ ਦਿਤਾ ਸੀ। ਬਾਦਸ਼ਾਹ ਦੇ ਆਉਂਦੇ ਨੂੰ ਉਹ ਖਣਪੱਟੀ ਲੈ ਕੇ ਲੇਟੀ ਹੋਈ ਸੀ।

ਬਾਦਸ਼ਾਹ ਇਹ ਦੇਖ ਕੇ ਹੈਰਾਨ ਪਰੇਸ਼ਾਨ ਰਹਿ ਗਿਆ। ਅੱਜ ਤਾਂ ਉਸ ਨੇ ਕੋਈ ਅਜਿਹਾ ਕੰਮ ਨਹੀਂ ਸੀ ਕੀਤਾ ਜਿਸ ਦਾ ਰਾਣੀ ਨੂੰ ਗਿਲਾ ਹੁੰਦਾ। ਇਹ ਗੱਲ ਉਸ ਦਾ ਮਨ ਜਾਣਦਾ ਸੀ। ਉਂਜ ਵੀ ਉਸ ਦੇ ਵਿਆਹੁਤਾ ਜੀਵਨ ਵਿਚ ਅੱਜ ਪਹਿਲਾ ਮੌਕਾ ਸੀ ਕਿ ਉਸ ਦੀ ਏਸ ਮਲਕਾ ਨੇ ਕਿਸੇ ਗੱਲ ਦਾ ਗੁੱਸਾ ਜ਼ਾਹਰ ਕੀਤਾ ਸੀ। ਅੱਜ ਤੱਕ ਉਸ ਨੇ ਕਦੀ ਕੋਈ ਹਿਰਖ ਜ਼ਾਹਰ ਨਹੀਂ ਸੀ ਹੋਣ ਦਿਤਾ। ਅੱਜ ਇਹੋ ਜਿਹੀ ਕਿਹੜੀ ਗੱਲ ਹੋ ਗਈ ਸੀ ? ਬਾਦਸ਼ਾਹ ਪ੍ਰੇਸ਼ਾਨ ਸੀ।

ਬਾਦਸ਼ਾਹ ਆਪਣੀ ਰਾਣੀ ਦੇ ਅੱਗੇ ਝੁਕ ਗਿਆ।

ਬਾਦਸ਼ਾਹ ਨੂੰ ਝੁਕਿਆ ਵੇਖ ਕੇ ਰਾਣੀ ਨੇ ਰਾਇ ਮੁਬਾਰਕ ਤੇ ਉਸ ਦੇ ਸਾਥੀਆਂ ਨੂੰ ਰਿਹਾਅ ਕਰਨ ਦੀ ਮੰਗ ਕੀਤੀ। ਬਾਗ਼ੀਆਂ ਨੂੰ ਛੱਡਣਾ ਇਕੱਲੇ ਬਾਦਸ਼ਾਹ ਦੇ ਹੱਥ ਵਸ ਨਹੀਂ ਸੀ। ਇਹ ਫ਼ੈਸਲਾ ਦੀਵਾਨ ਸਜਾ ਕੇ ਕੀਤਾ ਜਾ ਸਕਦਾ ਸੀ। ਬਾਗ਼ੀ ਤੇ ਜਾਸੂਸ ਦੇਸ਼ ਦੇ ਦੁਸ਼ਮਣ ਸਨ। ਬਾਗ਼ੀਆਂ ਨੂੰ ਰਿਹਾਅ ਕਰਨ ਲਈ ਦਲੀਲ ਦੀ ਲੋੜ ਸੀ। ਰਾਣੀ ਕੋਲ ਇਸ ਦੀ ਕੋਈ ਦਲੀਲ ਨਹੀਂ ਸੀ। ਜੇ ਦਰੀਆ ਆਪਣੇ ਭਰਾ ਨੂੰ ਬਾਗੀ ਕਹਿ ਰਿਹਾ ਸੀ ਤਾਂ ਇਸ ਨੂੰ ਗ਼ਲਤ ਕਿਵੇਂ ਸਾਬਤ ਕੀਤਾ ਜਾ ਸਕਦਾ ਸੀ।

ਫੈਸਲਾ ਨਾਜ਼ੁਕ ਸੀ। ਬਾਦਸ਼ਾਹ ਅਕਬਰ ਦਾ ਇਨਸਾਫ ਸਾਰੇ ਜੱਗ ਵਿਚ ਪ੍ਰਸਿੱਧ ਸੀ। ਉਹ ਬਿਨਾਂ ਕਾਰਨ ਕਿਸੇ ਨੂੰ ਫਾਂਸੀ ਦਾ ਹੁਕਮ ਕਿਵੇਂ ਦੇ ਸਕਦਾ ਸੀ। ਪਰ ਦਰੀਏ ਦੀ ਮਲਕੀ ਨੂੰ ਬਾਦਸ਼ਾਹ ਦੇ ਹਰਮ ਵਿਚ ਪਹੁੰਚਾਣ ਵਾਲੀ ਦਲੀਲ ਦੇਣਾ ਤਾਂ ਆਪਣੇ

ਪੈਰ ਆਪ ਕੁਹਾੜਾ ਮਾਰਨ ਵਾਲੀ ਗੱਲ ਸੀ। ਬਾਦਸ਼ਾਹ ਮਲਕੀ ਉਤੇ ਮੋਹਿਤ ਹੋ ਸਕਦਾ ਸੀ।

ਰਾਣੀ ਨੇ ਆਪਣਾ ਦੁੱਖ ਆਪਣੇ ਜ਼ਾਤ-ਭਾਈ ਬੀਰਬਲ ਨੂੰ ਦੱਸਿਆ। ਬੀਰਬਲ ਕੋਲ ਕਿਹੜੀ ਗੁੰਝਲ ਦਾ ਹੱਲ ਨਹੀਂ ਸੀ। ਉਸ ਨੇ ਸਮਝਾਇਆ ਕਿ ਜੱਟਾਂ ਜ਼ਿਮੀਂਦਾਰਾਂ ਵਿਚ ਭਰਾਵਾਂ ਦੇ ਕਤਲ ਆਮ ਸਨ। ਸਭ ਜਾਇਦਾਦ ਦੀ ਖ਼ਾਤਰ ਹੁੰਦਾ ਸੀ। ਦਰੀਏ ਦਾ ਆਪਣੇ ਨੰਬਰਦਾਰ ਭਰਾ ਰਾਇ ਮੁਬਾਰਕ ਨੂੰ ਬਾਗ਼ੀ ਸਿੱਧ ਕਰਨਾ ਇਹੋ ਜਿਹੀ ਹੀ ਚਾਲ ਹੋ ਸਕਦਾ ਸੀ। ਰਾਇ ਮੁਬਾਰਕ ਤੇ ਉਸ ਦੇ ਵਾਰਸਾਂ ਦੀ ਮੌਤ ਪਿਛੋਂ ਉਨ੍ਹਾਂ ਦੀ ਜਾਇਦਾਦ ਤੇ ਪਿੰਡ ਦੀ ਨੰਬਰਦਾਰੀ ਦਰੀਏ ਨੂੰ ਹੀ ਮਿਲਣੀ ਸੀ। ਏਨੀ ਕਮੀਨੀ ਸੋਚ ਵਾਲੇ ਦਰੀਏ ਨੂੰ ਫਾਂਸੀ ਦੇਣੀ ਲਾਜ਼ਮੀ ਸੀ ਤੇ ਕੈਮੇ ਤੇ ਉਸ ਦੇ ਸਾਥੀਆਂ ਨੂੰ ਛੱਡਣਾ ਕੁਦਰਤੀ।

ਬਾਦਸ਼ਾਹ ਨੂੰ ਹੋਰ ਵਧੇਰੇ ਦਲੀਲ ਦੀ ਲੋੜ ਨਹੀਂ ਸੀ। ਉਸ ਨੇ ਫ਼ੈਸਲਾ ਸੁਣਾ ਦਿਤਾ।

ਦਰੀਏ ਨੂੰ ਫਾਂਸੀ ਲਾਉਣ ਤੋਂ ਪਹਿਲਾਂ ਉਸ ਦੀ ਆਖ਼ਰੀ ਖ਼ਾਹਸ਼ ਪੁੱਛੀ ਗਈ। ਪਰ ਦਰੀਏ ਦੀਆਂ ਸਭ ਖ਼ਾਹਸ਼ਾਂ ਮਰ ਚੁੱਕੀਆਂ ਸਨ। ਉੱਚੀ ਪਦਵੀ ਤੇ ਬਦਲੇ ਦੀ ਭਾਵਨਾ ਨੇ ਜਿਹੜਾ ਉਸ ਦੇ ਦਿਮਾਗ਼ ਵਿਚ ਫ਼ਤੂਰ ਪੈਦਾ ਕੀਤਾ ਸੀ, ਉਹ ਟਿਕਾਣੇ ਆ ਰਿਹਾ ਸੀ। ਉਸ ਦੀ ਆਖ਼ਰੀ ਖ਼ਾਹਸ਼ ਕੀ ਹੋ ਸਕਦੀ ਸੀ। ਉਸ ਨੇ ਕੈਮੇ ਤੇ ਮਲਕੀ ਨੂੰ ਬੁਲਾ ਕੇ ਮਲਕੀ ਦਾ ਹੱਥ ਕੈਮੇ ਦੇ ਹੱਥ ਵਿਚ ਦੇ ਦਿਤਾ। ਇਹ ਵੇਖ ਰਾਇ ਮੁਬਾਰਕ ਤੇ ਬਾਕੀ ਪਰਵਾਰ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਦਰੀਏ ਦੀਆਂ ਅੱਖਾਂ ਵਿਚੋਂ ਵੀ ਹੰਝੂ ਵਗ ਤੁਰੇ। ਵੱਡੇ ਭਰਾ ਤੋਂ ਖਿਮਾ ਮੰਗ ਕੇ, ਉਹ ਫਾਂਸੀ ਦੇ ਤਖ਼ਤੇ ਉਤੇ ਜਾ ਚੜ੍ਹਿਆ।

ਉਸ ਰਾਤ ਜਮਨਾ ਨਦੀ ਦੇ ਕੰਢੇ ਕੈਮਾ ਤੇ ਮਲਕੀ ਇਕ ਦੂਜੇ ਨੂੰ ਪਹਿਲੀ ਵਾਰ ਇਕੱਲਿਆਂ ਮਿਲੇ। ਚੰਦਰਮਾ ਦੀ ਚਾਨਣੀ, ਨਦੀ ਦੀ ਇਕਾਂਤ, ਵਗਦੇ-ਪਾਣੀਆਂ ਦੀ ਸ਼ਾਂਤੀ ਅਤੇ ਦਰੀਏ ਦੇ ਅੰਤਮ ਸਮੇਂ ਦੇ ਪਛਤਾਵੇ ਨੇ ਉਨ੍ਹਾਂ ਨੂੰ ਇਕ ਦੂਜੇ ਦੇ ਹੋਰ ਵੀ ਨੇੜੇ ਲੈ ਆਂਦਾ ਸੀ।

ਹੁਣ ਜਦੋਂ ਕੈਮੇ ਨੇ ਮਲਕੀ ਨੂੰ ਆਪਣੀਆਂ ਬਾਹਾਂ ਦੀ ਕੱਸ ਵਿਚ ਲਿਆ ਤਾਂ ਮਲਕੀ ਦੀਆਂ ਅੱਖਾਂ ਵਿਚ ਖ਼ੁਸ਼ੀ ਦੇ ਹੰਝੂ ਡਲ੍ਹਕ ਪਏ।

# ਲੇਖਕ ਪਰਿਚਯ

## ਮੋਹਨ ਸਿੰਘ

ਜਨਮ: 1905 ਈਸਵੀ, ਦੇਹਾਂਤ 1978 ਈਸਵੀ
ਵਿੱਦਿਆ: ਐਮ.ਏ.; ਐਮ.ਓ. ਐਲ.
ਜੀਵਨ ਸਮੇਂ ਕਿੱਤਾ: ਲੇਖਨ ਅਤੇ ਅਧਿਆਪਨ।
ਪ੍ਰਕਾਸ਼ਨ: ਸਾਵੇ ਪੱਤਰ, ਕਸੁੰਭੜਾ, ਅਧਵਾਟੇ, ਕਚ ਸਚ, ਆਵਾਜ਼ਾਂ, ਵੱਡਾ ਵੇਲਾ, ਜੰਦਰੇ, ਜੈਮੀਰ, ਨਾਨਕਾਇਣ, ਪੰਜ ਪਾਣੀ।
ਵਿਸ਼ੇਸ਼: ਸਾਹਿਤ ਅਕਾਦਮੀ ਪੁਰਸਕਾਰ ਤੇ ਸੋਵੀਅਤ ਲੈਂਡ ਨਹਿਰੂ ਪੁਰਸਕਾਰ ਪ੍ਰਾਪਤ।

## ਗੁਰਬਖ਼ਸ਼ ਸਿੰਘ ਪ੍ਰੀਤ ਲੜੀ

ਜਨਮ: 1895 ਈਸਵੀ, ਦੇਹਾਂਤ 1977 ਈਸਵੀ
ਵਿੱਦਿਆ: ਬੀ.ਐਸ.ਸੀ; ਸੀ. ਈ. (ਮਿਚੀਗਨ,ਯੂ.ਐਸ.ਏ)
ਜੀਵਨ ਸਮੇਂ ਕਿੱਤਾ: ਪੱਤਰਕਾਰੀ।
ਪ੍ਰਕਾਸ਼ਨ: ਪ੍ਰੀਤ ਕਹਾਣੀਆਂ, ਨਾਗ ਪ੍ਰੀਤ ਦਾ ਜਾਦੂ, ਅਨੋਖੇ ਤੇ ਇਕੱਲੇ, ਪ੍ਰੀਤਾਂ ਦੇ ਪਹਿਰੇਦਾਰ, ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ, ਮੇਰੀ ਜੀਵਨ ਕਹਾਣੀ, ਮੰਜ਼ਿਲ ਦਿਸ ਪਈ, ਜ਼ਿੰਦਗੀ ਦੀ ਕਵਿਤਾ, ਪ੍ਰੀਤ ਮੁਕਟ, ਰਾਜਕੁਮਾਰੀ ਲਤਿਕਾ ਅਤੇ ਅਨੇਕ ਹੋਰ।
ਵਿਸ਼ੇਸ਼: ਫ਼ੈਲੋ ਸਾਹਿਤ ਅਕਾਦਮੀ, ਸੋਵੀਅਤ ਲੈਂਡ ਨਹਿਰੂ ਪੁਰਸਕਾਰ ਪ੍ਰਾਪਤ।

## ਅੰਮ੍ਰਿਤਾ ਪ੍ਰੀਤਮ

ਜਨਮ: 1919 ਈਸਵੀ
ਕਿੱਤਾ: ਸਾਹਿੱਤਕਾਰੀ।
ਪ੍ਰਕਾਸ਼ਨ: (ਕਾਵਿ-ਸੰਗ੍ਰਹਿ) ਲੰਮੀਆਂ ਵਾਟਾਂ, ਸਰਘੀ ਵੇਲਾ, ਸੁਨੇਹੜੇ, ਕਸਤੂਰੀ, ਨਾਗਮਣੀ, ਕਾਗ਼ਜ਼ ਤੇ ਕੈਨਵਸ (ਕਹਾਣੀ-ਸੰਗ੍ਰਹਿ) ਗੋਜਰ ਦੀਆਂ ਪਰੀਆਂ, ਚਾਨਣ ਦਾ ਹਉਕਾ, ਜੰਗਲੀ ਬੂਟੀ, (ਨਾਵਲ) ਡਾਕਟਰ ਦੇਵ, ਪਿੰਜਰ, ਇਕ ਸਵਾਲ, ਦਿੱਲੀ ਦੀਆਂ ਗਲੀਆਂ,

ਚੱਕ ਨੰਬਰ ਛੱਤੀ, ਜਲਾਵਤਨ ਅਤੇ ਅਨੇਕ ਹੋਰ। (ਸ੍ਵੈਜੀਵਨੀ) ਰਸੀਦੀ ਟਿਕਟ
ਪਤਾ : ਕੇ-25, ਹੌਜ਼ ਖ਼ਾਸ, ਨਵੀਂ ਦਿੱਲੀ-110016
ਵਿਸ਼ੇਸ਼: ਪਦਮ ਸ਼੍ਰੀ, ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ, ਗਿਆਨਪੀਠ ਪੁਰਸਕਾਰ ਹਾਸਿਲ ਕਰਨ ਵਾਲੀ ਉਹ ਇਕੋ ਇਕ ਸਾਹਿੱਤਕਾਰ ਹੈ।

## ਕਰਤਾਰ ਸਿੰਘ ਦੁੱਗਲ

ਜਨਮ : 1917 ਈਸਵੀ
ਵਿੱਦਿਆ: ਐਮ.ਏ. (ਅੰਗ੍ਰੇਜ਼ੀ)
ਕਿੱਤਾ: ਸਰਕਾਰੀ ਨੌਕਰੀ। ਹੁਣ ਸੇਵਾ ਨਵਿਰਤ।
ਪ੍ਰਕਾਸ਼ਨ: (ਕਹਾਣੀ ਸੰਗਹਿ) ਸਵੇਰ ਸਾਰ, ਡੰਗਰ, ਕਰਾਮਾਤ, ਪਾਰੇ ਮੈਰੇ, ਇਕ ਛਿੱਟ ਚਾਨਣ ਦੀ, ਸਭੇ ਸਾਂਝੀਵਾਲ ਸਦਾਇਨਿ, ਮ੍ਰਾੜਾ ਨਹੀਂ ਮੋਇਆ, ਕੱਚਾ ਦੁੱਧ, ਨਵਾਂ ਘਰ, ਨਵਾਂ ਆਦਮੀ, ਫੁੱਲ ਤੋੜ੍ਹਨਾ ਮਨ੍ਹਾ ਹੈ; ਸੋਨਾਰ ਬੰਗਲਾ, ਅੱਗ ਖਾਣ ਵਾਲੇ, ਢੋਇਆ ਹੋਇਆ ਬੂਹਾ, ਇਕਰਾਰਾਂ ਵਾਲੀ ਰਾਤ, ਤਰਕਾਲਾਂ ਵੇਲੇ, ਹੰਸਾ ਆਦਮੀ, ਪੈਣਗੇ ਵੈਣ ਡੂੰਘੇ, ਗੌਰਜ, ਮਿੱਟੀ ਮੁਸਲਮਾਨ ਕੀ (ਨਾਵਲ) ਹਾਲ ਮੁਰੀਦਾਂ ਦਾ, ਆਂਦਰਾਂ, ਮਾਂ-ਪਿਓ ਜਾਏ, ਜਲ ਕੀ ਪਿਆਸ ਨਾ ਜਾਇ, ਸ਼ਰਦ ਪੁੰਨਿਆ ਦੀ ਰਾਤ, ਮਨ ਪ੍ਰਦੇਸੀ, ਫੁੱਲਾਂ ਦਾ ਸਾਥ, ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ, ਸਰਬੱਤ ਦਾ ਭਲਾ (ਸ੍ਵੈ-ਜੀਵਨੀ) ਕਿਸੁ ਪਹਿ ਖੋਲਉ ਗੰਠੜੀ, ਮੇਰੀ ਸਾਹਿਤਕ ਜੀਵਨੀ, (ਇਕਾਂਗੀ) ਤਿੰਨ ਨਾਟਕ, ਸੱਤ ਨਾਟਕ, ਇਕ ਸਿਫ਼ਰ ਸਿਫ਼ਰ, ਔਹ ਗਏ ਸਾਜਨ ਔਹ ਗਏ, ਸੁੱਤੇ ਪਏ ਨਗ਼ਮੇ, ਉਸ ਨੂੰ ਨਾ ਦੱਸੀਂ। (ਪੜਚੋਲ) ਕਹਾਣੀ ਕਲਾ ਤੇ ਮੇਰਾ ਅਨੁਭਵ, ਨਵੀ ਪੰਜਾਬੀ ਕਵਿਤਾ, ਸਫ਼ੀਰ ਦੀ ਕਵਿਤਾ, ਯੁਗ ਕਵੀ ਮੋਹਨ ਸਿੰਘ, (ਫੁਟਕਲ) ਮੇਰੀ ਪ੍ਰਤਿਨਿਧ ਰਚਨਾ, ਧਰਮ ਨਿਰਪੇਖ ਧਰਮ, ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ, ਸ਼ਹੀਦ ਭਗਤ ਸਿੰਘ, ਮੇਰੀਆਂ ਸ੍ਰੇਸ਼ਟ ਕਹਾਣੀਆਂ (ਕਾਵਿ-ਸੰਗ੍ਰਹਿ) ਕੰਢੇ ਕੰਢੇ, ਬੰਦ ਦਰਵਾਜ਼ੇ। (ਨਾਟਕ) ਪੁਰਾਣੀਆਂ ਬੋਤਲਾਂ, ਮਿੱਠਾ ਪਾਣੀ, ਕੋਹਕਨ, ਬੁੱਧਮ ਸ਼ਰਣਮ ਗੱਛਾਮਿ, ਸ਼ੋਰ ਤੇ ਸੰਗੀਤ, ਇਕ ਅੱਖ ਇਕ ਨਜ਼ਰ।
ਪਤਾ: ਪੀ-7, ਹੌਜ਼ ਖ਼ਾਸ, ਨਵੀਂ ਦਿੱਲੀ-110016
ਵਿਸ਼ੇਸ਼: ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ।

## ਸ਼ਿਵ ਕੁਮਾਰ

ਜਨਮ: 1936 ਈਸਵੀ, ਦੇਹਾਂਤ 1973 ਈਸਵੀ
ਪ੍ਰਕਾਸ਼ਨ: (ਕਾਵਿ-ਸੰਗ੍ਰਹਿ) ਪੀੜਾਂ ਦਾ ਪਰਾਗਾ, ਲਾਜਵੰਤੀ, ਆਟੇ ਦੀਆਂ ਚਿੜੀਆਂ, ਮੈਨੂੰ ਵਿਦਾ ਕਰੋ, ਲੂਣਾ, ਮੈਂ ਤੇ ਮੈਂ।
ਵਿਸ਼ੇਸ਼: ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ।

## ਹਰਿਭਜਨ ਸਿੰਘ

ਜਨਮ: 1920 ਈਸਵੀ
ਵਿੱਦਿਆ: ਐਮ.ਏ.ਪੀ-ਐਚ.ਡੀ.
ਕਿੱਤਾ: ਅਧਿਆਪਨ, ਹੁਣ ਸੇਵਾ ਨਵਿਰਤ ।
ਪ੍ਰਕਾਸ਼ਨ: (ਕਾਵਿ-ਸੰਗ੍ਰਹਿ) ਲਾਸਾਂ, ਤਾਰ-ਤੁਪਕਾ, ਅਧਰੈਣੀ, ਨਾ ਧੁੱਪੇ ਨਾ ਛਾਵੇਂ, ਸੜਕ ਦੇ ਸਫ਼ੇ ਉਤੇ, ਅਲਫ਼ ਦੁਪਹਿਰ, ਟੁੱਕੀਆਂ ਜੀਭਾਂ ਵਾਲੇ, ਮੱਥਾ ਦੀਵੇ ਵਾਲਾ, ਅਲਵਿਦਾ ਤੋਂ ਪਹਿਲਾਂ, ਮਾਵਾਂ ਧੀਆਂ, ਨਿਕਸੁਕ, ਰੁੱਖ ਤੇ ਰਿਸ਼ੀ
ਪਤਾ: ਸੀ-158, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-15
ਵਿਸ਼ੇਸ਼: ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ, ਸਰਸਵਤੀ ਪੁਰਸਕਾਰ ਨਾਲ ਸਨਮਾਨਿਤ

## ਬਲਵੰਤ ਗਾਰਗੀ

ਜਨਮ: 1917 ਈਸਵੀ
ਵਿੱਦਿਆ: ਐਮ.ਏ.
ਕਿੱਤਾ: ਅਧਿਆਪਨ, ਸਾਹਿਤਕਾਰੀ
ਪ੍ਰਕਾਸ਼ਨ: (ਨਾਟਕ) ਲੋਹਾ ਕੁੱਟ, ਕਣਕ ਦੀ ਬੱਲੀ, ਕੇਸਰੋ, ਧੂਣੀ ਦੀ ਅੱਗ, ਨਵਾਂ ਮੁੱਢ, ਗਗਨ ਮੈ ਥਾਲ, ਸੁਲਤਾਨ ਰਜ਼ੀਆ, ਸੌਕਣ, ਮਿਰਜ਼ਾ ਸਾਹਿਬਾਂ, ਸੋਹਣੀ ਮਹੀਂਵਾਲ, ਅਭਿਸਾਰਿਕਾ, (ਇਕਾਂਗੀ) ਕੁਆਰੀ ਟੀਸੀ, ਪੱਤਣ ਦੀ ਬੇੜੀ, ਚਾਕੂ, ਪੈਂਤੜੇਬਾਜ਼, ਐਕਟ੍ਰੈੱਸ, (ਨਾਵਲ) ਕੱਕਾ ਰੇਤਾ; (ਕਹਾਣੀ-ਸੰਗ੍ਰਹਿ) ਭੁਲੇ ਬੇਰ, (ਰੇਖਾ ਚਿਤ੍ਰ) ਨਿੰਮ ਦੇ ਪੱਤੇ, ਸੁਰਮੇ ਵਾਲੀ ਅੱਖ, ਕੌਡੀਆਂ ਵਾਲਾ ਸੱਪ, ਹੁਸੀਨ ਚਿਹਰੇ (ਖੋਜ) ਰੰਗਮੰਚ, ਲੋਕ ਨਾਟ ਅਤੇ ਅਨੇਕ ਹੋਰ (ਯਾਤਰਾ) ਪਾਤਾਲ ਦੀ ਧਰਤੀ, (ਸਵੈ-ਜੀਵਨੀ) ਨੰਗੀ ਧੁੱਪ
ਵਿਸੇਸ਼: ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ ।

## ਦਲੀਪ ਕੌਰ ਟਿਵਾਣਾ (ਡਾ.)

ਜਨਮ: 1934 ਈਸਵੀ
ਵਿੱਦਿਆ:ਐਮ.ਏ.ਪੀ-ਐਚ.ਡੀ.
ਕਿੱਤਾ: ਅਧਿਆਪਨ, ਪ੍ਰੋਫ਼ੈਸਰ, ਪੰਜਾਬੀ ਵਿਭਾਗ, ਪੰਜਾਂਬੀ ਯੂਨੀਵਰਸਿਟੀ, ਪਟਿਆਲਾ
ਪ੍ਰਕਾਸ਼ਨ: (ਕਹਾਣੀ-ਸੰਗ੍ਰਹਿ) ਤ੍ਰਾਟਾਂ, ਕਿਸੇ ਦੀ ਧੀ, ਵੈਰਾਗੇ ਨੈਣ, ਤੂੰ ਭਰੀਂ ਹੁੰਗਾਰਾ; (ਸਵੈਜੀਵਨੀ) ਨੰਗੇ ਪੈਰਾਂ ਦਾ ਸਫ਼ਰ (ਨਾਵਲ) ਅਗਨੀ ਪ੍ਰੀਖਿਆ, ਤੀਲੀ ਦਾ ਨਿਸ਼ਾਨ, ਇਹ ਹਮਾਰਾ ਜੀਵਣਾ, ਅਤੇ ਅਨੇਕ ਹੋਰ ।
ਪਤਾ: ਸੰਪੂਰਨ ਲਾਜ, ਨਿਊ ਪਟਿਆਲਾ ।
ਵਿਸ਼ੇਸ਼: ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ ।

# ਗੁਲਜ਼ਾਰ ਸਿੰਘ ਸੰਧੂ

ਜਨਮ: 1935 ਈਸਵੀ
ਵਿੱਦਿਆ: ਐਮ.ਏ. (ਅੰਗ੍ਰੇਜ਼ੀ)
ਕਿੱਤਾ: ਸਰਕਾਰੀ-ਮੁਲਾਜ਼ਮਤ, ਪੱਤਰਕਾਰੀ, ਸਾਹਿੱਤਕਾਰੀ
ਪ੍ਰਕਾਸ਼ਨ: ਹੁਸਨ ਦੇ ਹਾਣੀ, ਇਕ ਸਾਂਝ ਪੁਰਾਣੀ, ਸੋਨੇ ਦੀ ਇਟੱ, ਅਮਰ ਕਥਾ, ਰੁਦਨ ਬਿੱਲੀਆਂ ਦਾ
ਪਤਾ: 1538, ਸੈਕਟਰ 36-ਡੀ, ਚੰਡੀਗੜ੍ਹ ।
ਵਿਸ਼ੇਸ਼: ਸਾਹਿਤ ਅਕਾਦਮੀ ਪੁਰਸਕਾਰ ਪ੍ਰਾਪਤ

**ਵੈਲਵਿਸ਼ ਪਬਲਿਸ਼ਰਜ਼**, ਪੀਤਮਪੁਰਾ, ਦਿੱਲੀ-110034 ਤੋਂ ਲੇਜ਼ਰ ਟਾਈਪ ਸੈਟਿੰਗ ਹੋ ਕੇ ਇੰਡੀਆ ਇੰਟਰਨੈਸ਼ਨਲ ਪ੍ਰੈੱਸ, ਨਾਰਾਇਣਾ, ਨਵੀਂ ਦਿੱਲੀ-110028 ਤੋਂ ਛਪੀ ।